# ਧਾਰਮਿਕ ਗਿਆਨ

## ਜਮਾਤ- ਅੱਠਵੀਂ



ਜਿਸ ਦਾ ਰਾਖਾ ਆਪ ਸੁਆਮੀ,

ਕੌਣ, ਕਿਵੇਂ ਉਸ ਮਾਰੇ।

ਮੌਤ ਉਹਦੇ ਰਾਹ ਛੱਡ-ਛੱਡ ਤੁਰਦੀ,

ਰਾਹ ਰੁਸ਼ਨਾਂਦੇ ਤਾਰੇ।

ਪਤ ਮਤ ਗਤ ਦਾ ਪ੍ਰੀਤਮ

ਜੇ ਕੋਈ ਆਪਣੇ ਰਿਦੇ ਵਸਾਏ:

ਲੱਖ ਤੂਫ਼ਾਨ ਸੁਖਾਵੇਂ ਲੰਘਣ,

ਸਾਬਰ ਲਏ ਨਜ਼ਾਰੇ।

- ਪ੍ਰੀਤਮ ਸਿੰਘ ਕਵੀ

# ਧਾਰਮਿਕ ਗਿਆਨ

## ਜਮਾਤ- ਅੱਠਵੀਂ

## ਨਾਮਧਾਰੀ ਦਰਬਾਰ
## ਸ੍ਰੀ ਭੈਣੀ ਸਾਹਿਬ

# ਦੋ ਸ਼ਬਦ

ਇਹ ਪਾਠ ਪੁਸਤਕਾਂ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਤਿਆਰ ਕੀਤੀਆਂ ਗਈਆਂ ਹਨ। ਇਸ ਪਿੱਛੇ ਮਨੋਰਥ ਬੱਚਿਆਂ ਨੂੰ ਗੁਰਬਾਣੀ, ਇਤਿਹਾਸ ਅਤੇ ਸ਼ੁਭ ਅਮਲਾਂ ਨਾਲ ਜੋੜਨਾ ਹੈ।

ਇਨ੍ਹਾਂ ਪਾਠ ਪੁਸਤਕਾਂ ਲਈ ਕੋਈ ਜ਼ਰੂਰੀ ਸੁਝਾਅ ਹੋਵੇ ਤਾਂ ਅਗਲੇ ਐਡੀਸ਼ਨ ਲਈ ਉਹਨਾਂ ਦਾ ਸੁਆਗਤ ਹੋਵੇਗਾ।

ਪ੍ਰਿੰ. ਸਤਵੰਤ ਕੌਰ

ਸੰਪ: 92125-94349

........................

# ਤਤਕਰਾ



# ਸ੍ਰੀ ਸਤਿਗੁਰੂ ਨਾਨਕ ਦੇਵ ਜੀ
# ਅਤੇ
# ਭਾਈ ਮਰਦਾਨਾ ਜੀ

# ਜਪੁਜੀ ਸਾਹਿਬ

ੴ

ਸਤਿਨਾਮੁ ਕਰਤਾ ਪੁਰਖੁ

ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ

ਗੁਰ ਪ੍ਰਸਾਦਿ ॥

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥
ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥
ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥
ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ।
ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇਪਰਵਾਹੁ ॥੩॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥
ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇੱਕ ਗੁਰ ਕੀ ਸਿਖ ਸੁਣੀ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੮॥

ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥
ਸੁਣਿਐ ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੯॥

ਸੁਣਿਐ ਸਤੁ ਸੰਤੋਖੁ ਗਿਆਨੁ॥ ਸੁਣਿਐ ਅਠਸਠਿ ਕਾ ਇਸਨਾਨੁ॥
ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹਜਿ ਧਿਆਨੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੦॥

ਸੁਣਿਐ ਸਰਾ ਗੁਣਾ ਕੇ ਗਾਹ॥ ਸੁਣਿਐ ਸੇਖ ਪੀਰ ਪਾਤਿਸਾਹ॥
ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੧॥

ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥
ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥
ਮੰਨੈ ਮੁਹਿ ਚੋਟਾ ਨਾ ਖਾਇ॥ ਮੰਨੈ ਜਮ ਕੈ ਸਾਥਿ ਨ ਜਾਇ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੩॥

ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥
ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੪॥

ਮੰਨੈ ਪਾਵਹਿ ਮੋਖੁ ਦੁਆਰੁ॥ ਮੰਨੈ ਪਰਵਾਰੈ ਸਾਧਾਰੁ॥
ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੫॥

ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥
ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥
ਜੇ ਕੋ ਕਹੈ ਕਰੈ ਵੀਚਾਰੁ॥ ਕਰਤੇ ਕੈ ਕਰਣੈ ਨਾਹੀ ਸੁਮਾਰੁ॥
ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥
ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥
ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥
ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥
ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ ੧੬॥

ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥
ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥
ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥
ਅਸੰਖ ਸੂਰ ਮੁਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਤਾਰ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ ੧੭॥

ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥
ਅਸੰਖ ਅਮਰ ਕਰਿ ਜਾਹਿ ਜੋਰ॥ ਅਸੰਖ ਗਲਵਢ ਹਤਿਆ ਕਮਾਹਿ॥
ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥
ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥

ਨਾਨਕੁ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੮॥

ਅਸੰਖ ਨਾਵ ਅਸੰਖ ਥਾਵ॥ ਅਗੰਮ ਅਗੰਮ ਅਸੰਖ ਲੋਅ॥
ਅਸੰਖ ਕਹਹਿ ਸਿਰਿ ਭਾਰੁ ਹੋਇ॥ ਅਖਰੀ ਨਾਮੁ ਅਖਰੀ ਸਾਲਾਹ॥
ਅਖਰੀ ਗਿਆਨੁ ਗੀਤ ਗੁਣ ਗਾਹ॥ ਅਖਰੀ ਲਿਖਣੁ ਬੋਲਣੁ ਬਾਣਿ॥
ਅਖਰਾ ਸਿਰਿ ਸੰਜੋਗੁ ਵਖਾਣਿ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥
ਜਿਵ ਫੁਰਮਾਏ ਤਿਵ ਤਿਵ ਪਾਹਿ॥ ਜੇਤਾ ਕੀਤਾ ਤੇਤਾ ਨਾਉ॥
ਵਿਣੁ ਨਾਵੈ ਨਾਹੀ ਕੋ ਥਾਉ॥ ਕੁਦਰਤਿ ਕਵਣ ਕਹਾ ਵੀਚਾਰੁ॥
ਵਾਰਿਆ ਨ ਜਾਵਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂ ਸਦਾ ਸਲਾਮਤਿ ਨਿਰੰਕਾਰ॥ ੧੯॥

ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥
ਪੁੰਨੀ ਪਾਪੀ ਆਖਣੁ ਨਾਹਿ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ॥ ਆਪੇ ਬੀਜਿ ਆਪੇ ਹੀ ਖਾਹੁ॥
ਨਾਨਕ ਹੁਕਮੀ ਆਵਹੁ ਜਾਹੁ॥ 20॥

ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥
ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥
ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥
ਸੁਅਸਤਿ ਆਥਿ ਬਾਣੀ ਬਰਮਾਉ॥ ਸਤਿ ਸੁਹਾਣੁ ਸਦਾ ਮਨਿ ਚਾਉ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥੨੧॥

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥੨੩॥

ਅੰਤੁ ਨ ਸਿਫਤੀ ਕਹਣਿ ਨ ਅੰਤੁ॥ ਅੰਤੁ ਨ ਕਰਣੈ ਦੇਣਿ ਨ ਅੰਤੁ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ॥ ਅੰਤੁ ਨ ਜਾਪੈ ਕਿਆ ਮਨਿ ਮੰਤੁ॥
ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤੁ ਨ ਜਾਪੈ ਪਾਰਾਵਾਰੁ॥
ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥
ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥
ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥
ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥
ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥੨੪॥

ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨ ਤਮਾਇ॥
ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀ ਵੀਚਾਰੁ॥
ਕੇਤੇ ਖਪਿ ਤੁਟਹਿ ਵੇਕਾਰ ॥
ਕੇਤੇ ਲੈ ਲੈ ਮੁਕਰੁ ਪਾਹਿ॥ ਕੇਤੇ ਮੂਰਖ ਖਾਹੀ ਖਾਹਿ॥
ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥
ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥
ਜੇ ਕੋ ਖਾਇਕੁ ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥
ਆਪੇ ਜਾਣੈ ਆਪੇ ਦੇਇ॥ ਆਖਹਿ ਸਿ ਭਿ ਕੇਈ ਕੇਇ॥
ਜਿਸ ਨੋ ਬਖਸੇ ਸਿਫਤਿ ਸਾਲਾਹ॥
ਨਾਨਕ ਪਾਤਿ ਸਾਹੀ ਪਾਤਿਸਾਹੁ॥੨੫॥

ਅਮੁਲ ਗੁਣ ਅਮੁਲ ਵਾਪਾਰ॥ ਅਮੁਲ ਵਾਪਾਰੀਏ ਅਮੁਲ ਭੰਡਾਰ॥
ਅਮੁਲ ਆਵਹਿ ਅਮੁਲ ਲੈ ਜਾਹਿ॥ ਅਮੁਲ ਭਾਇ ਅਮੁਲਾ ਸਮਾਹਿ॥
ਅਮੁਲੁ ਧਰਮੁ ਅਮੁਲੁ ਦੀਬਾਣੁ॥ ਅਮੁਲੁ ਤੁਲੁ ਅਮੁਲੁ ਪਰਵਾਣੁ॥
ਅਮੁਲੁ ਬਖਸੀਸ ਅਮੁਲੁ ਨੀਸਾਣੁ॥ ਅਮੁਲੁ ਕਰਮੁ ਅਮੁਲੁ ਫੁਰਮਾਣੁ॥
ਅਮੁਲੋ ਅਮੁਲੁ ਆਖਿਆ ਨ ਜਾਇ॥ ਆਖਿ ਆਖਿ ਰਹੇ ਲਿਵ ਲਾਇ॥
ਆਖਹਿ ਵੇਦ ਪਾਠ ਪੁਰਾਣ॥ ਆਖਹਿ ਪੜੇ ਕਰਹਿ ਵਖਿਆਣ॥
ਆਖਹਿ ਬਰਮੇ ਆਖਹਿ ਇੰਦ॥ ਆਖਹਿ ਗੋਪੀ ਤੈ ਗੋਵਿੰਦ॥
ਆਖਹਿ ਈਸਰ ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧ॥
ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰਿ ਨਰ ਮੁਨਿ ਜਨ ਸੇਵ॥
ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥
ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥
ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥
ਜੇ ਕੋ ਆਖੈ ਬੋਲੁਵਿਗਾੜੁ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥

ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥੨੭॥

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੮॥

ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥
ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੯॥

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀ ਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੦॥

ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥
ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੧॥

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥੩੨॥

ਆਖਣਿ ਜੋਰੁ ਚੁਪੈ ਨਹ ਜੋਰੁ॥ ਜੋਰੁ ਨ ਮੰਗਣਿ ਦੇਣਿ ਨ ਜੋਰੁ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ॥
ਜੋਰੁ ਨ ਸੁਰਤੀ ਗਿਆਨ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰਸਾਰੁ॥

ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥੩੩॥

ਰਾਤੀ ਰੁਤੀ ਥਿਤੀ ਵਾਰ॥
ਪਵਣ ਪਾਣੀ ਅਗਨੀ ਪਾਤਾਲ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥
ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥
ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥
ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥੩੪॥

ਧਰਮ ਖੰਡ ਕਾ ਏਹੋ ਧਰਮੁ॥ ਗਿਆਨ ਖੰਡ ਕਾ ਆਖਹੁ ਕਰਮੁ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥੩੫॥

ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥
ਸਰਮ ਖੰਡ ਕੀ ਬਾਣੀ ਰੂਪੁ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥
ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥

ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥
ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ॥ ਤਾ ਕੇ ਰੂਪ ਨ ਕਥਨੇ ਜਾਹਿ॥

ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥
ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ॥
ਸਚਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥
ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥
ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥
ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥੩੭॥

ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥ ਘੜੀਐ ਸਬਦੁ ਸਚੀ ਟਕਸਾਲ॥
ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ॥੩੮॥

ਸਲੋਕੁ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥

# ਚੌਪਈ ਸਾਹਿਬ

**ੴ ਵਾਹਿਗੁਰੂ ਜੀ ਕੀ ਫਤੇ॥**

**ਪਾਤਸਾਹੀ ੧੦ ॥ਚੌਪਈ॥**

ਪੁਨਿ ਰਾਛਸ ਕਾ ਕਾਟਾ ਸੀਸਾ॥ ਸ੍ਰੀ ਅਸਿਕੇਤ ਜਗਤ ਕੇ ਈਸਾ॥
ਪੁਹਪਨ ਬ੍ਰਿਸਟਿ ਗਗਨ ਤੇ ਭਈ॥ ਸਭਹਿਨ ਆਨ ਬਧਾਈ ਦਈ॥੧॥
ਧੰਨਜ ਧੰਨਜ ਲੋਗਨ ਕੇ ਰਾਜਾ॥ ਦੁਸਟਨ ਦਾਹ ਗਰੀਬ ਨਿਵਾਜਾ॥
ਅਖਲ ਭਵਨ ਕੇ ਸਿਰਜਨਹਾਰੇ॥ ਦਾਸ ਜਾਨਿ ਮੁਹਿ ਲੇਹੁ ਉਬਾਰੇ॥੨॥

**ਕਬਿਯੋ ਬਾਚ ਬੇਨਤੀ ॥ਚੌਪਈ॥**

ਹਮਰੀ ਕਰੋ ਹਾਥ ਦੈ ਰੱਛਾ॥ ਪੂਰਨ ਹੋਇ ਚਿੱਤ ਕੀ ਇੱਛਾ॥
ਤਵ ਚਰਨਨ ਮਨ ਰਹੈ ਹਮਾਰਾ॥ ਅਪਨਾ ਜਾਨ ਕਰੋ ਪ੍ਰਤਿਪਾਰਾ॥੧॥
ਹਮਰੇ ਦੁਸਟ ਸਭੈ ਤੁਮ ਘਾਵਹੁ॥ ਆਪੁ ਹਾਥ ਦੈ ਮੋਹਿ ਬਚਾਵਹੁ॥
ਸੁਖੀ ਵਸੈ ਮੋਰੋ ਪਰਿਵਾਰਾ॥ ਸੇਵਕ ਸਿਖ ਸਭੈ ਕਰਤਾਰਾ॥੨॥
ਮੋ ਰੱਛਾ ਨਿਜ ਕਰ ਦੈ ਕਰੀਐ॥ ਸਭ ਬੈਰਿਨ ਕੋ ਆਜ ਸੰਘਰੀਐ॥
ਪੂਰਨ ਹੋਇ ਹਮਾਰੀ ਆਸਾ॥ ਤੋਰ ਭਜਨ ਕੀ ਰਹੈ ਪਿਆਸਾ॥੩॥
ਤੁਮਹਿ ਛਾਡਿ ਕੋਈ ਅਵਰ ਨ ਧਯਾਊਂ॥ ਜੋ ਬਰ ਚਾਹੋਂ ਸੁ ਤੁਮ ਤੇ ਪਾਊਂ॥
ਸੇਵਕ ਸਿੱਖ ਹਮਾਰੇ ਤਾਰੀਅਹਿ॥ ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ॥੪॥
ਆਪ ਹਾਥ ਦੈ ਮੁਝੈ ਉਬਰੀਐ॥ ਮਰਣ ਕਾਲ ਕਾ ਤ੍ਰਾਸ ਨਿਵਰੀਐ॥
ਹੂਜੋ ਸਦਾ ਹਮਾਰੇ ਪੱਛਾ॥ ਸ੍ਰੀ ਅਸਿਧੁਜ ਜੂ ਕਰੀਅਹੁ ਰੱਛਾ॥੫॥
ਰਾਖਿ ਲੇਹੁ ਮੁਹਿ ਰਾਖਨਹਾਰੇ॥ ਸਾਹਿਬ ਸੰਤ ਸਹਾਇ ਪਿਆਰੇ॥
ਦੀਨ ਬੰਧੁ ਦੁਸਟਨ ਕੇ ਹੰਤਾ॥ ਤੁਮ ਹੋ ਪੁਰੀ ਚਤਰਦਸ ਕੰਤਾ॥੬॥
ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸਿਵਜੂ ਅਵਤਰਾ॥
ਕਾਲ ਪਾਇ ਕਰਿ ਬਿਸਨੁ ਪ੍ਰਕਾਸਾ॥ ਸਕਲ ਕਾਲ ਕਾ ਕੀਆ ਤਮਾਸਾ॥੭॥
ਜਵਨ ਕਾਲ ਜੋਗੀ ਸਿਵ ਕੀਓ॥ ਬੇਦਰਾਜ ਬ੍ਰਹਮਾ ਜੂ ਥੀਓ॥
ਜਵਨ ਕਾਲ ਸਭ ਲੋਕ ਸਵਾਰਾ॥ ਨਮਸਕਾਰ ਹੈ ਤਾਹਿ ਹਮਾਰਾ॥੮॥

ਜਵਨ ਕਾਲ ਸਭ ਜਗਤ ਬਨਾਯੋ॥ ਦੇਵ ਦੈਤ ਜਛਨ ਉਪਜਾਯੋ॥
ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝੀਅਹੁ ਹਮਾਰਾ॥੯॥
ਨਮਸਕਾਰ ਤਿਸ ਹੀ ਕੋ ਹਮਾਰੀ॥ ਸਕਲ ਪ੍ਰਜਾ ਜਿਨ ਆਪ ਸਵਾਰੀ॥
ਸਿਵਕਨ ਕੋ ਸਿਵ ਗੁਨ ਸੁਖ ਦੀਓ॥ ਸਤ੍ਰੁਨ ਕੋ ਪਲ ਮੋ ਬਧ ਕੀਓ॥੧੦॥
ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥
ਚੀਟੀ ਤੇ ਕੁੰਚਰ ਅਸਥੂਲਾ॥ ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ॥੧੧॥
ਸੰਤਨ ਦੁਖ ਪਾਏ ਤੇ ਦੁਖੀ॥ ਸੁਖ ਪਾਏ ਸਾਧੁਨ ਕੇ ਸੁਖੀ॥
ਏਕ ਏਕ ਕੀ ਪੀਰ ਪਛਾਨੈ॥ ਘਟ ਘਟ ਕੇ ਪਟ ਪਟ ਕੀ ਜਾਨੈ॥੧੨॥
ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹ ਅਪਾਰਾ॥
ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈ ਮਿਲਤ ਦੇਹ ਧਰ ਸਭਹੂੰ॥੧੩॥
ਜੇਤੇ ਬਦਨ ਸ੍ਰਿਸਟਿ ਸਭ ਧਾਰੈ॥ ਆਪੁ ਆਪਨੀ ਬੂਝ ਉਚਾਰੈ॥
ਤੁਮ ਸਭਹੀ ਤੇ ਰਹਤ ਨਿਰਾਲਮ॥ ਜਾਨਤ ਬੇਦ ਭੇਦ ਅਰੁ ਆਲਮ॥੧੪॥
ਨਿਰੰਕਾਰ ਨ੍ਰਿਬਿਕਾਰ ਨਿਰਲੰਭ॥ ਆਦਿ ਅਨੀਲ ਅਨਾਦਿ ਅਸੰਭ॥
ਤਾ ਕਾ ਮੂੜ ਉਚਾਰਤ ਭੇਦਾ॥ ਜਾ ਕਾ ਭੇਵ ਨ ਪਾਵਤ ਬੇਦਾ॥੧੫॥
॥ ਤਾ ਕੋ ਕਰ ਪਾਹਨ ਅਨੁਮਾਨਤ॥ ਮਹਾ ਮੂੜ ਕਛੁ ਭੇਦ ਨ ਜਾਨਤ॥
ਮਹਾਦੇਵ ਕੋ ਕਹਤ ਸਦਾ ਸਿਵ॥ ਨਿਰੰਕਾਰ ਕਾ ਚੀਨਤ ਨਹਿ ਭਿਵ॥੧੬॥
ਆਪ ਆਪਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥
ਤੁਮਰਾ ਲਖਾ ਨ ਜਾਇ ਪਸਾਰਾ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥੧੭॥
ਏਕੈ ਰੂਪ ਅਨੂਪ ਸਰੂਪਾ॥ ਰੰਕ ਭਯੋ ਰਾਵ ਕਹੀ ਭੂਪਾ॥
ਅੰਡਜ ਜੇਰਜ ਸੇਤਜ ਕੀਨੀ॥ ਉਤਭੁਜ ਖਾਨਿ ਬਹੁਰਿ ਰਚਿ ਦੀਨੀ॥੧੮॥
ਕਹੂੰ ਫੂਲ ਰਾਜਾ ਹ੍ਵੈ ਬੈਠਾ॥ ਕਹੂੰ ਸਿਮਟਿ ਭਯੋ ਸੰਕਰ ਇਕੈਠਾ॥
ਸਗਰੀ ਸ੍ਰਿਸਟਿ ਦਿਖਾਇ ਅਚੰਭਵ॥ ਆਦਿ ਜੁਗਾਦਿ ਸਰੂਪ ਸੁਯੰਭਵ॥੧੯॥
ਅਬ ਰੱਛਾ ਮੇਰੀ ਤੁਮ ਕਰੋ॥ ਸਿੱਖਜ ਉਬਾਰਿ ਅਸਿਖਜ ਸੰਘਰੋ॥
ਦੁਸਟ ਜਿਤੇ ਉਠਵਤ ਉਤਪਾਤਾ॥ ਸਕਲ ਮਲੇਛ ਕਰੋ ਰਣ ਘਾਤਾ॥੨੦॥
॥ ਜੇ ਅਸਿਧੁਜ ਤ੍ਵ ਸਰਨੀ ਪਰੇ॥ ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ॥
ਪੁਰਖ ਜਵਨ ਪਗ ਪਰੈ ਤੁਹਾਰੈ॥ ਤਿਨ ਕੇ ਤੁਮ ਸੰਕਟ ਸਭ ਟਾਰੈ॥੨੧॥

ਜੋ ਕਲਿ ਕੋ ਇਕ ਬਾਰ ਧਿਐਹੈ॥ ਤਾ ਕੇ ਕਾਲ ਨਿਕਟ ਨਹੀ ਐਹੈ॥
ਰੱਛਾ ਹੋਇ ਤਾਹਿ ਸਭ ਕਾਲਾ॥ ਦੁਸਟ ਅਰਿਸਟ ਟਰੇ ਤਤਕਾਲਾ॥੨੨॥
ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ॥ ਤਾ ਕੇ ਤਾਪ ਤਨਿਕ ਮਹਿ ਹਰਿਹੋ॥
ਰਿੱਧਿ ਸਿੱਧਿ ਘਰ ਮੋ ਸਭ ਹੋਈ॥ ਦੁਸਟ ਛਾਹ ਛ੍ਵੈ ਸਕੈ ਨ ਕੋਈ॥੨੩॥
ਏਕ ਬਾਰ ਜਿਨ ਤੁਮੈ ਸੰਭਾਰਾ॥ ਕਾਲ ਫਾਸ ਤੇ ਤਾਹਿ ਉਬਾਰਾ॥
ਜਿਨ ਨਰ ਨਾਮ ਤਿਹਾਰੋ ਕਹਾ॥ ਦਾਰਿਦ ਦੁਸਟ ਦੋਖ ਤੇ ਰਹਾ॥੨੪॥
ਖੜਗਕੇਤੁ ਮੈ ਸਰਣਿ ਤਿਹਾਰੀ॥ ਆਪੁ ਹਾਥ ਦੈ ਲੇਹੁ ਉਬਾਰੀ॥
ਸਰਬ ਠਉਰ ਮੋ ਹੋਹੁ ਸਹਾਈ॥ ਦੁਸਟ ਦੋਖ ਤੇ ਲੇਹੁ ਬਚਾਈ॥੨੫॥
ਕ੍ਰਿਪਾ ਕਰੀ ਹਮ ਪਰ ਜਗ ਮਾਤਾ॥ ਗ੍ਰੰਥ ਕਰਾ ਪੂਰਨ ਸੁਭ ਰਾਤਾ॥
ਕਿਲਬਿਖ ਸਕਲ ਦੇਹ ਕੋ ਹਰਤਾ॥ ਦੁਸਟ ਦੋਖੀਅਨ ਕੋ ਛੈ ਕਰਤਾ॥੨੬॥
ਸ੍ਰੀ ਅਸਿਧੁਜ ਜਬ ਭਏ ਦਇਆਲਾ॥ ਪੂਰਨ ਕਰਾ ਗ੍ਰੰਥ ਤਤਕਾਲਾ॥
ਮਨ ਬਾਛਤ ਫਲ ਪਾਵੈ ਸੋਈ॥ ਦੂਖ ਨ ਤਿਸੈ ਬਿਆਪਤ ਕੋਈ॥੨੭॥

**ਅੜਿੱਲ॥**

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ॥ ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ॥
ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ॥ ਹੋ ਜੋ ਯਾ ਕੀ ਏਕ ਬਾਰ ਚੌਪਈ ਕੋ ਕਹੈ॥੨੮॥

**ਚੌਪਈ॥**

ਸੰਬਤ ਸਤਰਹ ਸਹਸ ਭਣਿਜੈ॥ ਅਰਧ ਸਹਸ ਫੁਨਿ ਤੀਨ ਕਹਿੱਜੈ॥
ਭਾਦਵ ਸੁਦੀ ਅਸਟਮੀ ਰਵਿ ਵਾਰਾ॥ ਤੀਰ ਸੱਤੁ ਦ੍ਰਵ ਗ੍ਰੰਥ ਸੁਧਾਰਾ॥੨੯॥
ਇਤਿ ਸ੍ਰੀ ਚਰਿਤ੍ਰੋ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਭੂਪ ਮੰਤ੍ਰੀ ਸੰਬਾਦੇ ਚਾਰ ਸੈ ਚਾਰ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ॥੩॥

# ਚੀਨੀ ਵਾਲੇ ਪ੍ਰੀਤਮ

ਚੀਨੀ ਵਾਲੇ ਪ੍ਰੀਤਮ ਜੀ ਤਿਆਰ ਹੋਏ ਪ੍ਰਦੇਸਾਂ ਨੂੰ।
ਕਾਲੀ ਭੂਰੀ ਗਲ ਵਿਚ ਪਾ ਕੇ ਬਦਲ ਲਿਓ ਨੇ ਵੇਸਾਂ ਨੂੰ ।
ਚੰਬੀ, ਸੁਰਖੀ, ਚੀਨੀ ਤਜ, ਗੱਡੇ ਤੇ ਹੋ ਅਸਵਾਰ ਚੱਲੇ।
ਭੈਣੀ ਵਿਚ ਹਾਹਾਕਾਰ ਮੱਚੀ ਬਿਰਹੋਂ ਦੀ ਕਾਤੀ ਮਾਰ ਚੱਲੇ।
ਕਈ ਮਾਰ ਦੁਹੱਥੜਾਂ ਪਿੱਟ ਰਹੇ, ਕਈ ਖੋਣ ਸਿਰਾਂ ਦੇ ਵਾਲ ਪਏ।
ਮਸਤਾਨੇ ਚੀਕਾਂ ਮਾਰ ਰਹੇ, ਕਈ ਹਾਲੋਂ ਹੋ ਬੇਹਾਲ ਗਏ।
ਦਿਲ ਤੜਫ ਰਿਹਾ ਸੀ ਬਾਪੂ ਦਾ, ਭਾਈ ਦੇ ਹੰਝੂ ਵਹਿ ਰਹੇ ਸਨ।
ਬਿਰਛਾਂ ਦੇ ਪੱਤੇ ਡਿੱਗ ਡਿੱਗ ਕੇ, ਚਰਨਾਂ ਨੂੰ ਛੂ ਕੇ ਕਹਿ ਰਹੇ ਸਨ।
ਪ੍ਰੀਤਮ ਜੀ ਕਿੱਥੇ ਚੱਲੇ ਹੋ, ਸਾਨੂੰ ਵੀ ਨਾਲੇ ਲੈ ਜਾਣਾ।
ਨਾਂ ਰੋਂਦੇ ਛੱਡ ਅਨਾਥਾਂ ਨੂੰ, ਕੱਲੇ ਹੀ ਰਾਹੇ ਪੈ ਜਾਣਾ।
ਬਾਪ ਜੀ ਕਹਿੰਦੇ ਰਾਮ ਮਿਰੇ, ਤ੍ਰੇਤੇ ਵਿਚ ਵੀ ਇਉਂ ਕੀਤਾ ਸੀ।
ਮੈਂ ਡਿੱਗ ਮਹੱਲੋਂ ਛਿਨ ਭਰ ਦੇ ਵਿੱਚ, ਮੌਤ ਪਿਆਲਾ ਪੀਤਾ ਸੀ।
ਹੁਣ ਕਲੀ ਕਾਲ ਵਿਚ ਫਿਰ ਆ ਕੇ, ਮੁੜ ਭਾਣਾ ਇਹ ਵਰਤਾ ਰਹੇ ਹੋ।
ਕਰ ਤਿੱਖਾ ਤੀਰ ਬਿਰਹੋਂ ਦੇ ਨੂੰ, ਮੁੜ ਸੱਲ ਕਲੇਜੇ ਲਾ ਰਹੇ ਹੋ।
ਭਾਈ ਜੀ ਕਹਿੰਦੇ ਪ੍ਰੀਤਮ ਜੀ, ਤੁਸੀਂ ਡੇਰੇ ਵਿਚ ਨਿਵਾਸ ਕਰੋ।
ਮੈਂ ਨਾਲ ਪੁਲਸ ਦੇ ਜਾਂਦਾ ਹਾਂ, ਤੁਸੀਂ ਦਿਲ ਅੰਦਰ ਵਿਸ਼ਵਾਸ ਕਰੋ।
ਐਹ ਹਾਲ ਤੱਕੋ ਮਸਤਾਨਿਆਂ ਦਾ, ਇਹ ਕੀਕਣ ਪਿੱਛੇ ਜੀਵਣਗੇ।
ਕੁਛ ਖਾਵਣਗੇ ਨਾ ਪਹਿਨਣਗੇ, ਹਾਂ ਰੱਤ ਜਿਗਰ ਦੀ ਪੀਵਣਗੇ।
ਸਤਿਗੁਰ ਜੀ ਬਾਂਹ ਉਲਾਰ ਰਹੇ, ਤੇ ਕਹਿੰਦੇ ਧੀਰਜ ਧਰੋ ਤੁਸੀਂ।
ਇਹ ਭਾਣਾ ਹੈ ਪਰਮੇਸ਼ਰ ਦਾ, ਕਰ ਮਿੱਠਾ ਇਸ ਨੂੰ ਜਰੋ ਤੁਸੀਂ।

ਇਹ ਕੰਮ ਹੈ ਮੇਰੇ ਈ ਜਾਵਣ ਦਾ, ਬਿਨ ਮੇਰੇ ਗਏ ਫ਼ਰੰਗੀ ਨੇ।
ਇਸ ਦੇਸ਼ ਦੇ ਵਿਚੋਂ ਨਹੀਂ ਜਾਣਾ, ਇਸ ਜਾਬਰ ਤੇ ਅੜਬੰਗੀ ਨੇ।
ਮੈਂ ਝੱਲਾਂ ਕਸ਼ਟ ਵਿਦੇਸ਼ਾਂ ਦੇ, ਤਾਂ ਰਾਜ ਇਨਾਂ ਦਾ ਮੁੱਕੇਗਾ।
ਤੁਰ ਜਾਵਣਗੇ ਇਹ ਲੰਡਨ ਨੂੰ, ਅੰਗ੍ਰੇਜ਼ ਦਾ ਬੂਟਾ ਸੁੱਕੇਗਾ।
ਇਹ ਦੇਸ਼ ਸੁਤੰਤਰ ਹੋ ਜਾਸੀ, ਬੰਧਨ ਸਭ ਕੱਟੇ ਜਾਵਣਗੇ।
ਗਊਆਂ ਦੀ ਬੰਦ ਖਲਾਸੀ ਹੋਊ, ਨਾਹਰੇ ਪਏ ਸਾਰੇ ਲਾਵਣਗੇ।
ਜਦ ਛੁਰੀ ਕਸਾਈ ਸੁੱਟਣਗੇ, ਸੇਵਾ ਵਿਚ ਬਿਰਤੀ ਲਾਵਣਗੇ।
ਦੁੱਧ ਘਿਉ ਦੀਆਂ ਨਦੀਆਂ ਵਗਣਗੀਆਂ, ਬੱਚੇ ਵੀ ਕੁਦਾੜੇ ਲਾਵਣਗੇ।
ਕਲਜੁਗ ਦੇ ਅੰਦਰ ਸਤਿਜੁਗ ਦਾ, ਤਦ ਪਹਿਰਾ ਆਣ ਲਗਾਵਾਂਗਾ।
ਜਦ ਮੁੜਕੇ ਮੈਂ ਪਰਦੇਸਾਂ 'ਚੋਂ ਭਾਰਤ ਵਿੱਚ ਫੇਰਾ ਪਾਵਾਂਗਾ ।
ਅਵਨੀ ਸਭ ਇਕ ਰਸ ਹੋ ਜਾਊ, ਜਿਸ ਵੇਲੇ ਵਾਪਸ ਆਵਾਂਗਾ।
ਤਦ ਧਰਮ ਚੱਲੇਗਾ ਭਾਰਤ ਵਿੱਚ, ਸਭਨਾਂ ਨੂੰ ਨਾਮ ਜਪਾਵਾਂਗਾ।

**ਨਿਧਾਨ ਸਿੰਘ 'ਆਲਿਮ'**

# ਭਾਈ ਮੀਂਹ

ਮਾਲਵੇ ਦੀਆਂ ਸੰਗਤਾਂ ਨੂੰ ਉਪਦੇਸ਼ ਕਰਕੇ ਗੁਰੂ ਜੀ ਬਾਂਗਰ ਦੇਸ਼ ਵੱਲ ਚੱਲ ਪਏ। ਗੁਰੂ ਜੀ ਮੂਣਕ ਆਦਿ ਨਗਰਾਂ ਦੇ ਲੋਕਾਂ ਨੂੰ ਦਰਸ਼ਨ ਦੀਦਾਰ ਅਤੇ ਖੁਸ਼ੀਆਂ ਬਖਸ਼ਦੇ ਹੋਏ ਘੱਗਰ ਨਦੀ ਤੋਂ ਮਰੋਕੜ ਦਾ ਪੱਤਣ ਲੰਘ ਕੇ ਧਮਧਾਣ ਪਿੰਡ ਦੇ ਕੋਲ ਇਕ ਸਰੋਵਰ ਦੇ ਕੰਢੇ ਜਾ ਬਿਰਾਜੇ। ਇਹ ਇਕ ਇਤਿਹਾਸਿਕ ਸਥਾਨ ਸੀ ਅਤੇ ਦੱਸਿਆ ਜਾਂਦਾ ਹੈ ਇਥੇ ਸ੍ਰੀ ਰਾਮ ਚੰਦਰ ਜੀ ਨੇ ਆਪਣੇ ਪੁੱਤਰਾਂ ਲਊ-ਕੁਸ਼ ਨਾਲ ਯੁੱਧ ਤੋਂ ਬਾਅਦ ਇਕ ਯੱਗ ਕੀਤਾ ਸੀ। ਇਸ ਪਿੰਡ ਵਿਚ ਇਕ ਮਸੰਦ ਦੱਗੋ ਚੌਧਰੀ ਰਹਿੰਦਾ ਸੀ। ਭਾਈ ਦੱਗੋ ਗੁਰੂ ਜੀ ਲਈ ਇਕ ਦੁੱਧ ਦੀ ਗਾਗਰ ਭਰ ਕੇ ਲੈ ਆਇਆ। ਗੁਰੂ ਜੀ ਉਸਦਾ ਪ੍ਰੇਮ ਵੇਖਕੇ ਬਹੁਤ ਪ੍ਰਸੰਨ ਹੋਏ। ਗੁਰੂ ਜੀ ਨੇ ਉਸ ਨੂੰ ਵਰ ਦਿੱਤਾ ਕਿ ਤੇਰੇ ਘਰ ਸਦਾ ਹੀ ਦੁੱਧ ਰਹੇਗਾ। ਏਥੇ ਹੀ ਗੁਰੂ ਜੀ ਨੂੰ ਪੋਠੋਹਾਰ ਦੀ ਸੰਗਤ ਆ ਮਿਲੀ। ਸੰਗਤ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਪੰਜ ਦਿਨ ਗੁਰੂ ਜੀ ਦੀ ਹਾਜ਼ਰੀ ਭਰਦੇ ਰਹੇ। ਏਥੇ ਜਿਹੜਾ ਗੁਰਦੁਆਰਾ ਬਣਿਆ ਹੈ, ਉਥੇ ਦੁੱਧ ਦਾ ਬਹੁਤ ਚੜ੍ਹਾਵਾ ਚੜ੍ਹਦਾ ਹੈ।

ਗੁਰੂ ਜੀ ਦੀ ਇਸ ਯਾਤਰਾ ਦੌਰਾਨ ਭਾਈ ਮੀਂਹ ਨੇ ਬਹੁਤ ਸੇਵਾ ਕੀਤੀ। ਗੁਰੂ ਜੀ ਜਿਥੇ ਵੀ ਡੇਰਾ ਲਾਉਂਦੇ ਭਾਈ ਮੀਂਹ ਉਥੇ ਇਸ਼ਨਾਨ ਵਾਸਤੇ ਪਾਣੀ ਦੀਆਂ ਗਾਗਰਾਂ ਭਰ ਕੇ ਲੈ ਆਉਂਦਾ। ਸਭ ਨੂੰ ਜਲ ਛਕਾ ਕੇ ਫ਼ਰਸ਼ ਤੇ ਛੜਕਾਅ ਵੀ ਕਰਦਾ। ਉਸ ਦੀ ਇਸ ਸੇਵਾ ਕਰਕੇ ਗੁਰੂ ਜੀ ਉਸ ਨੂੰ ਭਾਈ ਮੀਂਹ ਕਹਿੰਦੇ ਸਨ। ਭਾਈ ਮੀਂਹ ਅੱਠੇ ਪਹਿਰ ਗੁਰੂ ਜੀ ਦੀ ਸੇਵਾ ਵਿਚ ਲੱਗਾ ਰਹਿੰਦਾ ਸੀ ਅਤੇ ਕਿਸੇ ਸਮੇਂ ਵੀ ਸਿਰ ਤੋਂ ਬਿੰਨੂੰ ਨਹੀਂ ਉਤਾਰਦਾ ਸੀ। ਦਿਨ ਰਾਤ ਸਿਰ ਤੇ ਗਾਗਰ ਢੋਣ ਨਾਲ ਉਸਦੇ ਸਿਰ ਵਿਚ ਜ਼ਖ਼ਮ ਹੋ ਗਏ। ਇਕ ਦਿਨ ਜਦ ਭਾਈ ਮੀਂਹ ਦਾ ਬਿੰਨੂ ਡਿੱਗ ਪਿਆ ਤਾਂ ਉਸਦੇ ਸਿਰ ਵਿਚੋਂ ਕਈ ਕੀੜੇ ਵੀ ਡਿੱਗ ਪਏ। ਭਾਈ ਮੀਂਹ ਨੇ ਕੀੜਿਆਂ ਨੂੰ ਫੜਿਆ ਅਤੇ ਫਿਰ ਆਪਣੇ ਸਿਰ ਦੇ ਜ਼ਖ਼ਮਾਂ ਉੱਤੇ ਰੱਖ ਲਏ ਅਤੇ ਕੀੜਿਆਂ ਨੂੰ ਕਹਿਣ ਲੱਗਾ, "ਤੁਸੀਂ ਹੁਣ ਕਿੱਥੇ ਜਾਉਗੇ? ਤੁਹਾਡਾ ਜੀਵਨ ਹੁਣ ਮੇਰੇ ਸਿਰ ਵਿਚ ਹੀ ਹੈ।"

ਮਾਤਾ ਨਾਨਕੀ ਜੀ ਭਾਈ ਮੀਂਹ ਦੀ ਇਸ ਕਾਰਵਾਈ ਨੂੰ ਬੜੇ ਗੌਰ ਨਾਲ ਵੇਖਦੇ ਰਹੇ ਅਤੇ ਭਾਈ ਮੀਂਹ ਦੀ ਕੀੜਿਆਂ ਨੂੰ ਕਹੀ ਗੱਲ ਵੀ ਸੁਣ ਲਈ। ਮਾਤਾ ਜੀ ਦਾ ਮਨ ਪਸੀਜ ਗਿਆ। ਉਨ੍ਹਾਂ ਨੇ ਭਾਈ ਨੂੰ ਪਾਸ ਬੁਲਾਇਆ ਅਤੇ ਕਹਿਣ ਲੱਗੇ, "ਭਾਈ ਮੀਂਹ ! ਤੂੰ ਧੰਨ ਹੈਂ ! ਤੂੰ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਗੁਰੂ ਘਰ ਦੀ ਸੇਵਾ ਕੀਤੀ ਹੈ। ਤੂੰ ਆਪਣੇ ਸਰੀਰ ਦੀ ਕਦੀ ਪ੍ਰਵਾਹ ਨਹੀਂ ਕੀਤੀ। ਪੁੱਤਰ ਕਦੀ ਆਰਾਮ ਵੀ ਕਰ ਲਿਆ ਕਰ।" ਭਾਈ ਮੀਂਹ ਕਹਿਣ ਲੱਗਾ, "ਮਾਤਾ ਜੀ! ਤੁਸੀਂ ਠੀਕ ਫੁਰਮਾਉਂਦੇ ਹੋ ਮੈਨੂੰ ਆਪਣੇ ਸਰੀਰ ਦੀ ਕੋਈ ਪ੍ਰਵਾਹ ਨਹੀਂ। ਜੇ ਮੇਰੀ ਸੇਵਾ ਪ੍ਰਵਾਨ ਹੋ ਗਈ ਤਾਂ ਇਨ੍ਹਾਂ ਕੀੜਿਆਂ ਦਾ ਵੀ ਕਲਿਆਣ ਹੋ ਜਾਵੇਗਾ।" ਇਹ

ਕਹਿਕੇ ਭਾਈ ਮੀਂਹ ਗਾਗਰ ਸਿਰ 'ਤੇ ਰੱਖਕੇ ਫਿਰ ਪਾਣੀ ਲੈਣ ਚਲਾ ਗਿਆ।

ਮਾਤਾ ਜੀ ਪਾਸੋਂ ਰਿਹਾ ਨਾ ਗਿਆ, ਉਨ੍ਹਾਂ ਸਾਰੀ ਗੱਲ ਗੁਰੂ ਜੀ ਨੂੰ ਦੱਸੀ। ਉਨ੍ਹਾਂ ਕਿਹਾ ਕਿ ਭਾਈ ਮੀਂਹ ਨੇ ਬਹੁਤ ਸੇਵਾ ਕੀਤੀ ਹੈ, ਇਸ ਦੀ ਜੋ ਵੀ ਮਨੋਕਾਮਨਾ ਹੋਵੇ ਪੂਰੀ ਕਰ ਦੇਵੋ। ਅਸੀਂ ਇਸ ਤੋਂ ਹੁਣ ਹੋਰ ਸੇਵਾ ਨਹੀਂ ਲੈ ਸਕਦੇ। ਇਸਦੀ ਸੇਵਾ ਦੀ ਹੱਦ ਹੋ ਚੁੱਕੀ ਹੈ।

ਗੁਰੂ ਜੀ ਨੇ ਓਸੇ ਵੇਲੇ ਭਾਈ ਮੀਂਹ ਨੂੰ ਆਪਣੇ ਪਾਸ ਬੁਲਾਇਆ ਅਤੇ ਬੜੇ ਪ੍ਰੇਮ ਨਾਲ ਆਪਣੇ ਪਾਸ ਬਿਠਾਇਆ। ਉਸ ਨੂੰ ਬੜੇ ਆਦਰ ਨਾਲ ਕਹਿਣ ਲੱਗੇ, "ਭਾਈ ਮੀਂਹ! ਤੇਰੀ ਸੇਵਾ ਗੁਰੂ ਘਰ ਵਿਚ ਪ੍ਰਵਾਨ ਹੋ ਗਈ ਹੈ, ਤੂੰ ਮੰਗ ਜੋ ਕੁਝ ਵੀ ਮੰਗਣਾ ਹੈ। ਭਾਈ ਮੀਂਹ ਕਹਿਣ ਲੱਗਾ, "ਮਹਾਰਾਜ ! ਮੈਂ ਤਾਂ ਕੇਵਲ ਆਪਦੀ ਸੇਵਾ ਹੀ ਮੰਗੀ ਸੀ ਅਤੇ ਅੱਗੇ ਤੋਂ ਵੀ ਇਹੋ ਮੰਗਦਾ ਹਾਂ ਕਿ ਗੁਰੂ ਘਰ ਦੀ ਸੇਵਾ ਕਰਦਾ ਹੀ ਅਗਲੇ ਘਰ ਚਲੇ ਜਾਵਾਂ।" ਗੁਰੂ ਜੀ ਫੁਰਮਾਇਆ, "ਭਾਈ ਮੀਂਹ, ਅਸੀਂ ਤੈਨੂੰ ਆਪਣਾ ਮਹੰਤ ਬਣਾਉਣਾ ਚਾਹੁੰਦੇ ਹਾਂ ਤਾਂ ਕਿ ਤੂੰ ਸਿੱਖੀ ਦਾ ਪ੍ਰਚਾਰ ਕਰੇਂ। ਇਸ ਲਈ ਚੰਗਾ ਹੋਵੇ ਜੇ ਤੂੰ ਆਪਣੇ ਪਿੰਡ ਹੀ ਚਲਾ ਜਾਵੇਂ।" ਪਰ ਭਾਈ ਮੀਂਹ ਨੇ ਬੇਨਤੀ ਕੀਤੀ, "ਮੈਂ ਆਪਣੀ ਸਾਰੀ ਉਮਰ ਆਪ ਜੀ ਦੀ ਸੇਵਾ ਵਿਚ ਹੀ ਗੁਜ਼ਾਰਨੀ ਚਾਹੁੰਦਾ ਹਾਂ, ਮੈਨੂੰ ਆਪਣੇ ਤੋਂ ਦੂਰ ਨਾ ਕਰੋ, ਮੈਂ ਆਪ ਜੀ ਦੇ ਦਰਸ਼ਨਾਂ ਬਗੈਰ ਜੀ ਨਹੀਂ ਸਕਦਾ। ਮੇਰਾ ਇਹ ਹੁਣ ਸੁਭਾਅ ਹੀ ਬਣ ਗਿਆ ਹੈ ਕਿ ਮੈਨੂੰ ਆਪ ਜੀ ਦੀ ਸੇਵਾ ਵਿਚ ਹੀ ਖੁਸ਼ੀ ਮਿਲਦੀ ਹੈ। ਜੇ ਮੈਂ ਆਪਣੇ ਪਿੰਡ ਵੀ ਚਲਾ ਗਿਆ ਤਾਂ ਉਥੇ ਵੀ ਆਪ ਜੀ ਦੇ ਵੈਰਾਗ ਵਿਚ ਡੁੱਬਿਆ ਰਹਾਗਾਂ। ਭਾਈ ਮੀਂਹ ਦੇ ਇਹ ਵਿਚਾਰ ਸੁਣ ਕੇ ਗੁਰੂ ਜੀ ਨੇ ਉਸਨੂੰ ਫਿਰ ਸਮਝਾਇਆ, "ਸਾਡੀ ਤੇਰੇ ਤੇ ਪੂਰੀ ਮਿਹਰ ਹੋ ਗਈ ਹੈ, ਹੁਣ ਤੂੰ ਪੁਰਾਣਾ ਭਾਈ ਮੀਂਹ ਨਹੀਂ ਰਿਹਾ। ਹੁਣ ਤੂੰ ਜਿਥੇ ਵੀ ਜਾਵੇਗਾ ਸੰਗਤਾਂ ਤੇਰੇ ਦਰਸ਼ਨਾਂ ਦੀ ਤਾਂਘ ਲੈ ਕੇ ਹਾਜ਼ਰ ਹੋਣਗੀਆਂ। ਉਹ ਤੇਰੇ ਅੱਗੇ ਕਾਰ-ਭੇਟਾ ਵੀ ਅਰਪਣ ਕਰਨਗੀਆ ਅਤੇ ਤੁਸੀਂ ਉਸ ਕਾਰ-ਭੇਟਾ ਵਿਚੋਂ ਹੀ ਗੁਰੂ ਦਾ ਲੰਗਰ ਚਲਾਉਣਾ ਹੈ।

ਭਾਈ ਮੀਂਹ ਨੇ ਗੁਰੂ ਜੀ ਦੀ ਆਗਿਆ ਨੂੰ ਪ੍ਰਵਾਨ ਕਰ ਲਿਆ ਅਤੇ ਆਪਣੇ ਪਿੰਡ ਜਾਣਾ ਮੰਨ ਗਿਆ। ਗੁਰੂ ਜੀ ਨੇ ਕਿਉਂਕਿ ਉਸਨੂੰ ਮਹੰਤੀ ਥਾਪੀ ਸੀ ਇਸ ਲਈ ਜਦ ਚੱਲਣ ਲੱਗਾ ਤਾਂ ਉਸਨੂੰ ਇਕ ਦੱਖਣੀ ਬਲਦ, ਇਕ ਨਗਾਰਾ, ਇਕ ਭਗਵਾ ਝੰਡਾ ਅਤੇ ਇਕ ਘੋੜਾ ਬਖਸ਼ਿਆ। ਉਸ ਨੂੰ ਇਹ ਵੀ ਉਪਦੇਸ਼ ਦਿੱਤਾ ਕਿ ਗੁਰੂ ਦਾ ਨਾਮ ਜਪੀ ਅਤੇ ਹੋਰਨਾਂ ਨੂੰ ਜਪਾਵੀਂ। ਸਿੱਖੀ ਧਰਮ ਬਾਰੇ ਲੋਕਾਂ ਨੂੰ ਜਾਣਕਾਰੀ ਦੇਵੀਂ ਅਤੇ ਸੱਚੇ ਧਰਮ ਦਾ ਪ੍ਰਚਾਰ ਕਰੀਂ। ਇਹ ਉਪਦੇਸ਼ ਦੇ ਕੇ ਗੁਰੂ ਜੀ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਭਾਈ ਮੀਂਹ ਦੇ ਹਿਰਦੇ ਵਿਚ ਬ੍ਰਹਮ ਗਿਆਨ ਦਾ ਪ੍ਰਕਾਸ਼ ਕਰ ਦਿੱਤਾ।

ਭਾਈ ਮੀਂਹ ਗੁਰੂ ਜੀ ਤੋਂ ਇਹ ਬਖਸ਼ਿਸ਼ ਪ੍ਰਾਪਤ ਕਰਕੇ ਆਪਣੇ ਘਰ ਨੂੰ ਚਲਾ ਗਿਆ। ਗੁਰੂ ਜੀ ਦੇ ਹੁਕਮ ਅਨੁਸਾਰ ਨਾਮ ਜਪਣ ਲੱਗਾ, ਲੋੜਵੰਦਾਂ ਦੀ ਮਦਦ ਕਰਦਾ ਅਤੇ ਸਾਰੀ ਉਮਰ ਦੁਖੀਆਂ ਦਾ ਸਹਾਰਾ ਬਣਿਆ ਰਿਹਾ ਹੈ।

## ਅਭਿਆਸ

### ਪ੍ਰਸ਼ਨ

1. ਭਾਈ ਦੱਗੋ ਨੇ ਗੁਰੂ ਜੀ ਦੀ ਕਿਵੇਂ ਸੇਵਾ ਕੀਤੀ ?

2. ਭਾਈ ਮੀਂਹ ਗੁਰੂ ਜੀ ਦੀ ਕਿਵੇਂ ਸੇਵਾ ਕਰਦਾ ?

3. ਗੁਰੂ ਜੀ ਭਾਈ ਮੀਂਹ ਨੂੰ 'ਮੀਂਹ' ਕਿਉਂ ਕਹਿੰਦੇ ਸਨ ?

4. ਦਿਨ ਰਾਤ ਗਾਗਰਾਂ ਢੋਣ ਨਾਲ ਭਾਈ ਮੀਂਹ ਨੂੰ ਕੀ ਹੋਇਆ ?

5. ਮਾਤਾ ਜੀ ਦਾ ਮਨ ਕਿਉਂ ਪਸੀਜ ਗਿਆ ?

6. ਮਾਤਾ ਜੀ ਨੇ ਭਾਈ ਮੀਂਹ ਨੂੰ ਕੀ ਆਖਿਆ ?

7. ਭਾਈ ਮੀਂਹ ਨੇ ਗੁਰੂ ਜੀ ਕੋਲੋਂ ਕੀ ਮੰਗਿਆ ?

8. ਗੁਰੂ ਜੀ ਭਾਈ ਮੀਂਹ ਨੂੰ ਮਹੰਤ ਥਾਪ ਕੇ ਕਿਹੜੀਆਂ ਵਸਤਾਂ ਦਿਤੀਆਂ ?

9. ਗੁਰੂ ਜੀ ਨੇ ਭਾਈ ਮੀਂਹ ਨੂੰ ਕੀ ਉਪਦੇਸ਼ ਦਿੱਤਾ ?

10. ਭਾਈ ਮੀਂਹ ਘਰ ਜਾ ਕੇ ਕੀ ਕਰਨ ਲੱਗਾ ?

# ਭਾਈ ਕਨ੍ਹਈਆ ਜੀ

ਸਿੱਖ ਪੰਥ ਵਿੱਚ ਬੇਅੰਤ ਅਜਿਹੀਆਂ ਹਸਤੀਆਂ ਹੋਈਆਂ ਹਨ ਜਿਨ੍ਹਾਂ ਨੇ ਗੁਰਮਤਿ ਸਿਧਾਂਤ ਦੇ ਰਾਹ ਤੇ ਚੱਲ ਕੇ ਸੰਸਾਰ ਦੇ ਲੋਕਾਂ ਲਈ ਉੱਚੇ ਆਦਰਸ਼ ਸਥਾਪਿਤ ਕੀਤੇ ਹਨ। ਆਪਣੀ ਉੱਚੀ-ਸੁੱਚੀ ਰਹਿਤ, ਕਥਨੀ ਤੇ ਕਰਨੀ ਕਰਕੇ ਅੱਜ ਵੀ ਸਾਰੀ ਮਾਨਵਤਾ ਵੱਲੋਂ ਸਤਿਕਾਰੇ ਜਾਂਦੇ ਹਨ। ਅਜਿਹੀ ਹੀ ਇੱਕ ਸਖਸ਼ੀਅਤ ਦਾ ਨਾਂ ਹੈ ਭਾਈ ਕਨ੍ਹਈਆ ਜੀ, ਜਿਨ੍ਹਾਂ ਬਾਰੇ ਸੁਣਦਿਆਂ ਹੀ ਮਨ ਵਿੱਚ ਸਤਿਕਾਰ ਦੀ ਭਾਵਨਾ ਪੈਦਾ ਹੋ ਜਾਂਦੀ ਹੈ।

ਭਾਈ ਕਨ੍ਹਈਆ ਜੀ ਦਾ ਜਨਮ ਸੰਨ 1647 ਈਸਵੀ ਨੂੰ ਦਰਿਆ ਚਨਾਬ ਦੇ ਕਿਨਾਰੇ ਵਜ਼ੀਰਾਬਾਦ ਤੋਂ ਪੰਜ ਮੀਲ ਦੀ ਵਾਟ ਤੇ ਇਕ ਪਿੰਡ ਸੋਧਰਾ ਵਿਖੇ ਹੋਇਆ। ਇਸ ਨਗਰ ਦੇ ਸੌ ਦਰਵਾਜ਼ੇ ਹੋਣ ਕਰਕੇ ਇਸ ਦਾ ਨਾਂ 'ਸੌ ਦਰਾ' ਪੈ ਗਿਆ ਸੀ, ਜੋ ਬਾਅਦ ਵਿੱਚ 'ਸੋਧਰਾ' ਕਰਕੇ ਪ੍ਰਸਿੱਧ ਹੋਇਆ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੰਗਤ ਵਿੱਚ ਆ ਕੇ ਭਾਈ ਕਨਈਆ ਜੀ ਪੂਰਨ ਤੌਰ 'ਤੇ ਸੇਵਾ ਨੂੰ ਹੀ ਸਮਰਪਿਤ ਹੋ ਗਏ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਸ੍ਰੀ ਆਨੰਦਪੁਰ ਸਾਹਿਬ ਵਿਖੇ ਹੀ ਜਲ ਦੀ ਸੇਵਾ ਨਿਭਾਉਣ ਲੱਗੇ। ਦਿਨ-ਰਾਤ ਗੁਰੂ-ਗੁਰੂ ਜਪਦੇ ਤੇ ਸੇਵਾ ਕਰਦੇ। ਸੇਵਾ ਕਰਦੇ-ਕਰਦੇ ਸੇਵਾ ਦਾ ਹੀ ਰੂਪ ਹੋ ਜਾਂਦੇ। ਜਦੋਂ ਵੀ ਕੋਈ ਹੁਕਮ ਮਿਲਦਾ ਉਸੇ ਸਮੇਂ ਤਿਆਰ-ਬਰ-ਤਿਆਰ ਸੇਵਾ ਵਿੱਚ ਹਾਜ਼ਰ ਹੋ ਜਾਂਦੇ। ਗੁਰੂ ਸਾਹਿਬ ਨੇ ਇਨ੍ਹਾਂ ਦੀ ਸਹਿਨਸ਼ੀਲਤਾ ਤੇ ਉੱਚੀ ਅਵਸਥਾ ਨੂੰ ਪਰਖਣ ਲਈ ਸਮੇਂ-ਸਮੇਂ ਤੇ ਅਨੇਕਾਂ ਇਮਤਿਹਾਨ ਵੀ ਲਏ ਤੇ ਭਾਈ ਸਾਹਿਬ ਹਰ ਇਮਤਿਹਾਨ ਦੀ ਕਸਵੱਟੀ 'ਤੇ ਖਰੇ ਉਤਰੇ। ਸੇਵਾ ਕਰਦੇ ਕਰਦੇ ਭਾਈ ਕਨ੍ਹਈਆ ਜੀ ਨੂੰ ਸਿਮਰਨ ਦੀ ਐਸੀ ਚੇਟਕ ਲੱਗੀ ਕਿ ਅੱਠੇ ਪਹਿਰ ਪ੍ਰਭੂ-ਸਿਮਰਨ ਵਿੱਚ ਹੀ ਲੀਨ ਰਹਿੰਦੇ। ਸੇਵਾ ਸਿਮਰਨ ਦੀ ਬਰਕਤ ਨਾਲ ਪੂਰਨ ਬ੍ਰਹਮ ਗਿਆਨ ਦੀ ਉਸ ਅਵਸਥਾ ਨੂੰ ਪ੍ਰਾਪਤ ਕਰ ਗਏ। ਜਿਸ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿੱਚ ਫੁਰਮਾਨ ਕਰਦੇ ਹਨ :

**ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥**
**ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਕ : 272)

ਅਤੇ

**ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ॥**
**ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਕ :272)

ਸਮਾਂ ਆਪਣੀ ਚਾਲ ਤੁਰਦਾ ਗਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਆਗਿਆ ਮੰਨ ਕੇ ਆਪ ਆਪਣੇ ਸ਼ਹਿਰ 'ਸੋਧਰਾ' ਆ ਗਏ ਤੇ ਇਲਾਕੇ ਵਿੱਚ ਜਲ ਦੀ ਸਮੱਸਿਆ ਨੂੰ ਦੂਰ ਕਰਨ ਲਈ ਕਈ ਯਤਨ

ਕੀਤੇ। ਉਨ੍ਹਾਂ ਦੀ ਪਰ-ਉਪਕਾਰ ਵਾਲੀ ਸ਼ਖ਼ਸੀਅਤ ਦਾ ਇਲਾਕੇ ਦੇ ਲੋਕਾਂ 'ਤੇ ਬਹੁਤ ਚੰਗਾ ਪ੍ਰਭਾਵ ਪਿਆ। ਆਪ ਸੇਵਾ-ਸਿਮਰਨ ਦੇ ਨਾਲ ਸਿੱਖੀ ਦੇ ਪ੍ਰਚਾਰ ਵਿੱਚ ਵੀ ਲੱਗ ਗਏ।

ਇਤਿਹਾਸ ਨੇ ਨਵੀਂ ਕਰਵਟ ਲਈ। ਹਿੰਦੂ ਧਰਮ ਦੀ ਰੱਖਿਆ ਲਈ ਪੁਕਾਰ ਸੁਣ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਗਏ 'ਤੇ ਤਿਲਕ ਜੰਞੂ ਦੀ ਰਾਖੀ ਲਈ ਚਾਂਦਨੀ ਚੌਂਕ ਵਿਖੇ ਸ਼ਹੀਦ ਹੋ ਗਏ। ਗੁਰੂ ਸਾਹਿਬ ਦੀ ਸ਼ਹੀਦੀ ਦੀ ਖ਼ਬਰ ਸੁਣਦਿਆਂ ਹੀ ਭਾਈ ਕਨ੍ਹਈਆ ਜੀ ਸ੍ਰੀ ਆਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿੱਚ ਪੁੱਜੇ ਤੇ ਮੁੜ ਆਪਣੀ ਜਲ ਦੀ ਸੇਵਾ ਵਿੱਚ ਜੁੱਟ ਗਏ। ਗੁਰੂ ਸਾਹਿਬ ਇਨ੍ਹਾਂ ਦੇ ਸੇਵਾ ਭਾਵੋਂ ਬਹੁਤ ਪ੍ਰਸੰਨ ਸਨ।

ਧਰਮ ਦੀ ਰੱਖਿਆ ਤੇ ਜ਼ੁਲਮ ਨੂੰ ਠੱਲਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਚੁੱਕੀ ਤੇ ਅਨੇਕਾਂ ਜੰਗਾਂ ਲੜੀਆਂ। ਜੰਗਾਂ-ਯੁੱਧਾਂ ਦੇ ਇਸ ਦੌਰ ਵਿੱਚ ਭਾਈ ਕਨ੍ਹਈਆ ਜੀ ਇਕ ਰਸ ਜਲ ਦੀ ਸੇਵਾ ਨਿਭਾਉਣ ਲੱਗੇ। ਸੰਨ 1687 ਨੂੰ ਪਹਾੜੀ ਰਾਜਿਆਂ ਤੇ ਮੁਗਲਾਂ ਨਾਲ ਭਿਆਨਕ ਲੜਾਈ ਹੋਈ। ਭੰਗਾਣੀ ਦੀ ਰਣਭੂਮੀ ਵਿੱਚ ਆਪ ਚਿੱਟੇ ਬਸਤਰ ਪਾਈ ਮੋਢੇ 'ਤੇ ਪਾਣੀ ਦੀ ਮਸ਼ਕ ਲਟਕਾਈ ਗੁਰੂ ਦਾ ਨਾਮ ਜਪਦੇ ਵਿਚਰਦੇ ਤਾਂ ਵੇਖਣ ਵਾਲੇ ਦੀਆਂ ਅੱਖਾਂ ਨੂੰ ਠੰਡ ਪੈਂਦੀ। ਉਨ੍ਹਾਂ ਦੀ ਸੇਵਾ ਜੰਗ ਵਿੱਚ ਜੂਝਦੇ ਸਿੰਘਾਂ ਨੂੰ ਜਲ ਪਿਆਉਣ ਦੀ ਲੱਗੀ ਸੀ।

ਜੰਗ ਦੇ ਮੈਦਾਨ ਵਿੱਚ ਜਲ ਦੀ ਸੇਵਾ ਨਿਭਾਉਂਦਿਆਂ ਉਨ੍ਹਾਂ ਦੀ ਬਿਰਤੀ ਸਮਦਰਸੀਂ ਹੋ ਗਈ। ਜਲ ਦੀ ਸੇਵਾ ਕਰਦਿਆਂ ਉਨ੍ਹਾਂ ਨੂੰ ਆਪਣੇ-ਪਰਾਏ ਦਾ ਖਿਆਲ ਹੀ ਭੁੱਲ ਗਿਆ। ਗੁਰਬਾਣੀ ਦਾ ਫੁਰਮਾਨ ਹੈ-

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਕ : 1299)

ਭਾਈ ਸਾਹਿਬ ਹੁਣ ਫੱਟੜ ਤੇ ਪਿਆਸੇ ਸਿੰਘਾਂ ਦੇ ਨਾਲ-ਨਾਲ ਵੈਰੀਆਂ ਨੂੰ ਵੀ ਜਲ ਛਕਾਉਣ ਲੱਗੇ। ਜਦੋਂ ਜੰਗ ਵਿੱਚ ਜੂਝਦੇ । ਸਿੰਘਾਂ ਨੇ ਭਾਈ ਕਨ੍ਹਈਆ ਜੀ ਦਾ ਇਹ ਰਵੱਈਆ ਵੇਖਿਆ ਤਾਂ ਉਹ ਬੜੇ ਖਫ਼ਾ ਹੋਏ ਤੇ ਗੁਰੂ ਸਾਹਿਬ ਪਾਸ ਸ਼ਿਕਾਇਤ ਲੈ ਕੇ ਪਹੁੰਚੇ ਕਿ ਭਾਈ ਕਨ੍ਹਈਆ ਜੀ ਦੁਸ਼ਮਣਾਂ ਨਾਲ ਰਲ ਗਏ ਹਨ, ਦੁਸ਼ਮਣਾਂ ਨੇ ਇਨ੍ਹਾਂ ਨੂੰ ਖਰੀਦ ਲਿਆ ਹੈ। ਸੂਰਜ ਪ੍ਰਕਾਸ਼ ਗ੍ਰੰਥ ਵਿੱਚ ਭਾਈ ਸੰਤੋਖ ਸਿੰਘ ਜੀ ਇਸ ਘਟਨਾ ਬਾਰੇ ਲਿਖਦੇ ਹਨ :

**ਜਿਮ ਸਿੰਘਨ ਕੋ ਜਾਇ ਪਿਲਾਵੈ॥**
**ਤਿਮ ਤੁਰਕਨ ਕਉ ਜਾਇ ਤ੍ਰਿਪਤਾਵੈ॥**

ਜਾਣੀ-ਜਾਣ ਦਸ਼ਮੇਸ਼ ਪਿਤਾ ਨੇ ਭਾਈ ਕਨ੍ਹਈਆ ਜੀ ਨੂੰ ਸਵੇਰੇ ਦਰਬਾਰ ਵਿੱਚ ਹਾਜ਼ਰ ਹੋਣ ਦਾ ਹੁਕਮ ਦਿੱਤਾ ਤੇ ਸਿੰਘਾਂ ਵੱਲੋਂ ਲਾਏ ਇਲਜ਼ਾਮ ਦਾ ਜੁਆਬ ਦੇਣ ਨੂੰ ਕਿਹਾ। ਭਾਈ ਕਨ੍ਹਈਆ ਜੀ ਨੇ ਅਤਿ ਨਿਮਰਤਾ ਵਿੱਚ ਹੱਥ ਜੋੜ ਕੇ ਕਿਹਾ, "ਸੱਚੇ ਪਾਤਸ਼ਾਹ ਜੀਓ! ਮੈਨੂੰ ਤਾਂ ਕੋਈ ਦੁਸ਼ਮਣ ਨਜ਼ਰ ਨਹੀਂ ਆਉਂਦਾ। ਮੈਨੂੰ ਤਾਂ

ਜਿੱਥੋਂ "ਪਾਣੀ-ਪਾਈਂ ਦੀ ਆਵਾਜ਼ ਆਉਂਦੀ ਹੈ ਤਾਂ ਇਉਂ ਜਾਪਦਾ ਹੈ ਕਿ ਤੁਸੀਂ ਆਪ ਹੀ ਸਾਰੀਆਂ ਥਾਵਾਂ ਤੇ ਪਾਣੀ ਮੰਗ ਰਹੇ ਹੋ। ਮੈਂ ਤਾਂ ਰਣਭੂਮੀ ਵਿੱਚ ਆਪ ਜੀ ਦੀ ਹੀ ਸੇਵਾ ਕਰ ਰਿਹਾ ਹਾਂ।"

ਗੁਰੂ ਜੀ ਕਨ੍ਹਈਆ ਜੀ ਦਾ ਸਹਿਜ-ਗਿਆਨ ਭਰਪੂਰ ਵਾਲਾ ਜੁਆਬ ਸੁਣ ਕੇ ਗਦ-ਗਦ ਹੋ ਗਏ ਤੇ ਉਹਨਾਂ ਨੂੰ ਥਾਪੜਾ ਦਿੱਤਾ। ਹੁਣ ਗੁਰੂ ਜੀ ਨੇ ਭਾਈ ਸਾਹਿਬ ਨੂੰ ਮਲ੍ਹਮ ਦੀ ਡੱਬੀ ਵੀ ਦਿੱਤੀ ਤੇ ਕਿਹਾ, "ਭਾਈ ਸਾਹਿਬ ਜੀਉ, ਅੱਜ ਤੋਂ ਤੁਸੀਂ ਜਲ ਪਿਆਉਣ ਦੇ ਨਾਲ-ਨਾਲ ਜਖ਼ਮੀਆਂ ਦੀ ਮਲ੍ਹਮ ਪੱਟੀ ਦੀ ਸੇਵਾ ਵੀ ਕਰਿਆ ਕਰੋ ਤੇ ਫਿਰ ਸਿੰਘਾਂ ਵੱਲ ਨਜ਼ਰ ਮਾਰ ਕੇ ਕਿਹਾ, "ਖਾਲਸਾ ਜੀਉ, ਭਾਈ ਕਨ੍ਹਈਆ ਜੀ ਨੂੰ ਕੋਈ ਨਾ ਰੋਕੇ ਤੇ ਨਾ ਹੀ ਇਨ੍ਹਾਂ ਦੀ ਕਰਨੀ ਤੇ ਸ਼ੱਕ ਕਰੇ। ਇਨ੍ਹਾਂ ਦੀ ਦ੍ਰਿਸ਼ਟੀ ਵਿੱਚ 'ਮਿਤ੍ਰ ਸਤ੍ਰ ਸਮਾਨਿ' ਹੋ ਗਏ ਹਨ। ਨਾਲ ਹੀ ਸਿੰਘਾਂ ਨੂੰ ਉਪਦੇਸ਼ ਕਰਦੇ ਕਿਹਾ ਕਿ ਸਿੱਖ ਨੂੰ ਆਪਣੇ ਮਨ ਨੂੰ ਸਹਿਜ-ਅਡੋਲ ਅਵਸਥਾ ਤੱਕ ਲੈ ਜਾਣਾ ਚਾਹੀਦਾ ਹੈ, ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ :

**ਜਬ ਧਾਰੈ ਕੋਊ ਬੈਰੀ ਮੀਤੁ॥**

**ਤਬ ਲਗੁ ਨਿਹਚਲੁ ਨਾਹੀ ਚੀਤੁ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਕ : 278)

ਗੁਰੂ ਸਾਹਿਬ ਦੇ ਬਚਨਾਂ ਨਾਲ ਸਿੰਘ ਸੰਤੁਸ਼ਟ ਹੋ ਗਏ ਤੇ ਭਾਈ ਕਨ੍ਹਈਆ ਜੀ ਦਾ ਆਦਰ ਸਤਿਕਾਰ ਹੋਰ ਵਧੇਰੇ ਕਰਨ ਲੱਗੇ।

ਇਹ ਕਿਹਾ ਜਾ ਸਕਦਾ ਹੈ ਕਿ ਅਸਲ ਵਿੱਚ ਭਾਈ ਕਨ੍ਹਈਆ ਜੀ ਹੀ ਅੱਜ ਦੀ ਰੈੱਡ ਕਰਾਸ ਸੋਸਾਇਟੀ ਦੇ ਜਨਮ ਦਾਤਾ ਹਨ, ਜਿਨ੍ਹਾਂ ਨੇ ਸੰਸਾਰ ਨੂੰ ਭਾਈਚਾਰੇ ਤੇ ਨਿਰਲੇਪਤਾ ਦਾ ਸਬਕ ਪੜ੍ਹਾਇਆ ਹੈ। ਇਸ ਸੋਸਾਇਟੀ ਪਿੱਛੇ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪੂਰਨ ਬਿਬੇਕੀ ਸੋਚ ਤੇ ਦੂਰ-ਅੰਦੇਸ਼ੀ ਨਜ਼ਰੀਆ ਹੀ ਕੰਮ ਕਰ ਰਿਹਾ ਹੈ।

ਅੱਜ ਵੀ ਸ੍ਰੀ ਆਨੰਦਪੁਰ ਸਾਹਿਬ ਦੀ ਧਰਤੀ ਤੇ ਇਸ ਮਹਾਨ ਸਖਸ਼ੀਅਤ ਨੂੰ ਵਡਿਆਉਣ ਵਾਲਾ ਸੁੰਦਰ ਗੁਰਦੁਆਰਾ ਕਿਲਾ ਤਾਰਾਗੜ੍ਹ ਦੇ ਨੇੜੇ ਸੁਸ਼ੋਭਿਤ ਹੈ। ਆਉ ਅਸੀਂ ਵੀ ਆਪਣੇ ਮਨ ਵਿੱਚੋਂ ਦੂਜੇ ਪ੍ਰਾਣੀਆਂ ਪ੍ਰਤੀ ਨਫ਼ਰਤ ਨੂੰ ਜੜੋਂ ਪੁੱਟ ਦਈਏ ਤੇ ਗੁਰੂ ਸਾਹਿਬ ਪਾਸੋਂ ਭਾਈ ਕਨ੍ਹਈਆ ਜੀ ਵਰਗੀ ਸਹਿਨਸ਼ੀਲਤਾ ਤੇ ਨਿਰਮਲ ਪ੍ਰੇਮ ਦੀ ਦਾਤ ਮੰਗੀਏ।

**ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਓ :**

1. ਭਾਈ ਕਨ੍ਹਈਆ ਜੀ ਦਾ ਜਨਮ ਕਿਥੇ ਹੋਇਆ ?
2. ਗੁਰੂ ਜੀ ਨੇ ਇਨ੍ਹਾਂ ਦੀ ਸਹਿਣ-ਸ਼ੀਲਤਾ ਨੂੰ ਕਿਵੇਂ ਪਰਖਿਆ ?
3. ਨੌਵੇਂ ਗੁਰੂ ਜੀ ਦੇ ਦਰਬਾਰ ਵਿਚ ਕਨ੍ਹਈਆ ਜੀ ਨੂੰ ਕੌਣ ਲੈ ਕੇ ਆਇਆ ?
4. ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਕਿਉਂ ਉਠਾਈ ?

5. ਭੰਗਾਣੀ ਦੇ ਮੈਦਾਨ ਵਿਚ ਕਨ੍ਹਈਆ ਜੀ ਦੀ ਦਿੱਖ ਕਿਸ ਤਰ੍ਹਾਂ ਦੀ ਸੀ ?

6. ਦਸ਼ਮੇਸ਼ ਪਿਤਾ ਜੀ ਨੇ ਭਾਈ ਕਨ੍ਹਈਆ ਜੀ ਨੂੰ ਆਪਣੇ ਦਰਬਾਰ ਵਿਚ ਕਿਉਂ ਬੁਲਾਇਆ ?

7. ਭਾਈ ਕਨ੍ਹਈਆ ਜੀ ਨੇ ਆਪਣੀ ਸ਼ਿਕਾਇਤ ਸੁਣ ਕੇ ਗੁਰੂ ਜੀ ਨੂੰ ਕੀ ਕਿਹਾ ?

8. ਭਾਈ ਕਨ੍ਹਈਆ ਜੀ ਦੇ ਜੀਵਨ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ ?

### ਹੇਠ ਲਿਖੇ ਸ਼ਬਦ ਵਰਤ ਕੇ ਖਾਲੀ ਸਥਾਨ ਭਰੋ :

ਸੋਧਰਾ, ਪਰਾਏ, ਕਸਵੱਟੀ, ਸੱਚੇ ਘਰ, ਸਤਿਕਾਰ, ਆਗਿਆ

1. ਭਾਈ ਕਨ੍ਹਈਆ ਜੀ ਬਾਰੇ ਸੁਣਦਿਆਂ ਮਨ ਵਿਚ......................ਦੀ ਭਾਵਨਾ ਪੈਦਾ ਹੋ ਜਾਂਦੀ ਹੈ।
2. ਸਿੱਖ ਦੇ ਛੋਟੇ ਜਿਹੇ ਮਿਲਾਪ ਨੇ ਉਨ੍ਹਾਂ ਨੂੰ......................ਦਾ ਰਾਹ ਵਿਖਾਲ ਦਿੱਤਾ।
3. ਭਾਈ ਕਨ੍ਹਈਆ ਜੀ ਹਰ.....................ਉੱਤੇ ਖਰੇ ਉਤਰਦੇ ਸਨ।
4. ਗੁਰੂ ਤੇਗ ਬਹਾਦਰ ਸਾਹਿਬ ਜੀ ਦੀ.....................ਮੰਨ ਕੇ ਆਪ ਜੀ....... ਵਿਖੇ ਆ ਗਏ।
5. ਭਾਈ ਕਨ੍ਹਈਆ ਜੀ ਨੂੰ ਆਪਣੇ................ ਦਾ ਖਿਆਲ ਹੀ ਭੁੱਲ ਗਿਆ।

### ਅਰਥ ਦੱਸ ਕੇ ਵਾਕ ਬਣਾਉ :

ਨਿਰਲੇਪ ਰਹਿਣਾ

ਬਿਬੇਕ ਸੋਚ

ਗਦ-ਗਦ ਹੋਣਾ

ਖਫ਼ਾ ਹੋਣਾ

ਸਮ-ਦਰਸ਼ੀ

ਨਵੀਂ ਕਰਵਟ ਲੈਣੀ

# ਚਮਕੌਰ ਦੀ ਜੰਗ

ਜਦ ਚਮਕੌਰ ਦੀ ਕੱਚੀ ਹਵੇਲੀ ਵਿੱਚ ਚਾਲੀ ਸਿੰਘਾਂ ਸਮੇਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਵਡੇ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਪਹੁੰਚੇ ਤਾਂ ਇਸ ਦੇ ਕੁਝ ਸਮੇਂ ਪਿੱਛੋਂ ਹੀ ਵੈਰੀ ਦਲ ਨੇ ਇਸ ਹਵੇਲੀ ਨੂੰ ਆਪਣੇ ਘੇਰੇ ਵਿੱਚ ਲੈ ਲਿਆ।

ਸਿੱਖ ਇਤਿਹਾਸ ਵਿੱਚ ਚਮਕੌਰ ਦੀ ਏਸੇ ਹਵੇਲੀ ਨੂੰ 'ਕੱਚੀ ਗੜ੍ਹੀ' ਕਿਹਾ ਜਾਂਦਾ ਹੈ। ਇਸ ਨੂੰ ਇਥੇ ਦੇ ਇਕ ਜ਼ਿਮੀਂਦਾਰ ਨੇ ਆਪਣੇ ਬਚਾਅ ਅਤੇ ਲੋੜ ਨੂੰ ਮੁੱਖ ਰੱਖ ਕੇ ਬਣਾਇਆ ਹੋਇਆ ਸੀ। ਇਸ ਹਵੇਲੀ ਦੀਆਂ ਦੀਵਾਰਾਂ ਕੱਚੀ ਮਿੱਟੀ ਦੀਆਂ ਸਨ। ਜ਼ਿਮੀਂਦਾਰ ਇਥੇ ਆਪਣਾ ਮਾਲ ਡੰਗਰ ਬੰਨ੍ਹਿਆ ਕਰਦਾ ਸੀ।

ਗੁਰੂ ਜੀ ਨੇ ਅੰਦਰ ਦਾਖਲ ਹੁੰਦੇ ਸਾਰ ਕੁਝ ਪਹਿਰੇਦਾਰ ਗੜ੍ਹੀ ਦੇ ਅੰਦਰਵਾਰ ਚੁਫ਼ੇਰੇ ਚੌਕੰਨੇ ਹੋ ਕੇ ਨਿਗਰਾਨੀ ਕਰਨ ਲਈ ਖੜ੍ਹੇ ਕਰ ਦਿੱਤੇ। ਗੁਰੂ ਕੇ ਸਿੰਘ ਚੰਗੀ ਤਰ੍ਹਾਂ ਜਾਣਦੇ ਸਨ ਕਿ ਦੁਸ਼ਮਣ ਲੋਕਾਂ ਨੇ ਛੇਤੀ ਹੀ ਇਸ ਹਵੇਲੀ ਨੂੰ ਘੇਰ ਲੈਣਾ ਹੈ। ਗੁਰੂ ਜੀ ਆਪ ਅਤੇ ਉਨ੍ਹਾਂ ਦੇ ਦੋਨੋਂ ਵੱਡੇ ਸਾਹਿਬਜ਼ਾਦੇ ਹਵੇਲੀ ਵਿੱਚ ਬਣੀ ਹੋਈ ਉੱਚੀ ਮੰਮਟੀ ਵਿੱਚ ਸਾਵਧਾਨੀ ਨਾਲ ਬੈਠ ਗਏ। ਇੱਥੋਂ ਕਈ-ਕਈ ਮੀਲ ਚੁਫ਼ੇਰੇ ਸਭ ਕੁਝ ਦਿਖਾਈ ਦਿੰਦਾ ਸੀ। ਸੁਰੱਖਿਆ ਦੇ ਲਿਹਾਜ਼ ਨਾਲ ਇਹ ਥਾਂ ਬੜੀ ਢੁਕਵੀਂ ਸੀ।

ਗੁਰੂ ਜੀ ਦੀ ਆਗਿਆ ਲੈ ਕੇ ਕਈ ਸਿੰਘ ਹਵੇਲੀ ਦੀ ਮਜ਼ਬੂਤੀ ਲਈ ਮੁਰੰਮਤ ਆਦਿ ਕਰਨ ਲੱਗ ਪਏ। ਭਾਵੇਂ ਇਹ ਸਾਰੇ ਸਿੰਘ ਭੁੱਖੇ, ਤਿਹਾਏ ਅਤੇ ਲੰਮੇ ਸਫ਼ਰ ਕਰਕੇ ਬਹੁਤ ਥੱਕੇ ਹੋਏ ਸਨ। ਪਰ ਫਿਰ ਵੀ ਇਨ੍ਹਾਂ ਨੇ ਬੜੀ ਹਿੰਮਤ ਨਾਲ, ਸਾਰੀ ਰਾਤ ਜਾਗਦੇ ਹੋਏ, ਪੱਕੀ ਮੋਰਚੇਬੰਦੀ ਕਰਕੇ, ਦੁਸ਼ਮਣਾਂ ਦਾ ਟਾਕਰਾ ਕਰਨ ਦੀ ਚੰਗੀ ਤਿਆਰੀ ਕਰ ਲਈ। ਇਹ ਸਾਰੇ ਸ੍ਰੀ ਆਨੰਦਪੁਰ ਸਾਹਿਬ ਵਿੱਚ ਹੋਈ ਭਿਆਨਕ ਲੜਾਈ ਵਿੱਚੋਂ ਬਚ ਨਿਕਲੇ ਸਨ ਅਤੇ ਕਈਆਂ ਦੇ ਜ਼ਖ਼ਮਾਂ ਵਿੱਚੋਂ ਤਾਂ ਅਜੇ ਵੀ ਖ਼ੂਨ ਵਹਿ ਰਿਹਾ ਸੀ।

ਸਾਰੀ ਰਾਤ ਦੁਸ਼ਮਣ ਦੀਆਂ ਫੌਜਾਂ ਇੱਥੇ ਆਉਂਦੀਆਂ ਰਹੀਆਂ। ਸਵੇਰ ਹੋਣ ਤੱਕ ਲੱਖਾਂ ਦੀ ਗਿਣਤੀ ਵਿੱਚ ਫੌਜ ਕੱਚੀ ਗੜ੍ਹੀ ਦੁਆਲੇ ਜਮ੍ਹਾਂ ਹੋ ਗਈ। ਕਈ-ਕਈ ਮੀਲ ਚਾਰੇ ਪਾਸੇ ਸਿੰਘਾਂ ਦੇ ਖ਼ੂਨ ਦੇ ਪਿਆਸੇ ਫੌਜੀ ਅਤੇ ਲੁਟੇਰੇ ਕਿਸਮ ਦੇ ਲੋਕ ਜਮ੍ਹਾਂ ਹੋ ਗਏ। ਇਨ੍ਹਾਂ ਸਾਰਿਆਂ ਦੀ ਅਗਵਾਈ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਕਰ ਰਿਹਾ ਸੀ। ਇਹ ਗੁਰੂ ਘਰ ਦਾ ਪੱਕਾ ਵੈਰੀ ਬਣਿਆ ਹੋਇਆ ਸੀ। ਗੁਰੂ ਜੀ ਨੇ ਰਾਤ ਨੂੰ ਹੀ ਸਾਰੇ ਸਿੰਘਾਂ ਨੂੰ ਕੋਲ ਬੁਲਾ ਕੇ ਚੰਗੀ ਤਰ੍ਹਾਂ ਸਮਝਾ ਦਿੱਤਾ ਸੀ ਕਿ ਸਵੇਰੇ ਹਮਲਾ ਹੋ ਜਾਣ ਦੀ ਸੂਰਤ ਵਿੱਚ ਕਿਸ ਤਰ੍ਹਾਂ ਦੀ ਯੁੱਧ ਨੀਤੀ ਅਪਣਾਉਣੀ ਹੈ।

22 ਦਸੰਬਰ 1704 ਈਸਵੀ ਨੂੰ ਦਿਨ ਚੜੇ ਵਜ਼ੀਰ ਖਾਨ ਨੇ ਗੁਰੂ ਜੀ ਉੱਪਰ ਇਕ ਵੱਡਾ ਹੱਲਾ ਬੋਲ

ਦਿੱਤਾ। ਪਹਿਲਾਂ ਬਣਾਈ ਵਿਉਂਤ ਮੁਤਾਬਿਕ ਇਸ ਹਮਲੇ ਦਾ ਮੁਕਾਬਲਾ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿੰਘ ਕੱਚੀ ਹਵੇਲੀ ਵਿਚੋਂ ਬਾਹਰ ਭੇਜੇ ਤਾਂ ਕਿ ਅੱਗੇ ਵਧੀ ਆ ਰਹੀ ਫੌਜ ਨੂੰ ਰਾਹ ਵਿੱਚ ਹੀ ਰੁਕਾਵਟ ਪਾਈ ਜਾ ਸਕੇ। ਇਹ ਪੰਜੇ ਸਿੰਘ ਵੈਰੀ ਦਲ ਵਿੱਚ ਘੁੱਸ ਗਏ ਅਤੇ ਤਿੱਖੀਆਂ ਤਲਵਾਰਾਂ ਨਾਲ ਵੈਰੀਆਂ ਦੇ ਸੱਥਰ ਲਾਹੁਣ ਲੱਗ ਪਏ। ਇਕ ਵਾਰੀ ਤਾਂ ਅੱਗੇ ਵਧੀ ਆ ਰਹੀ ਫੌਜ ਨੂੰ ਠੱਲ ਪੈ ਗਈ, ਪਰ ਇਕ ਇਕ ਕਰਕੇ ਇਹ ਪੰਜੇ ਸਿੰਘ ਸ਼ਹੀਦ ਹੋ ਗਏ।

ਥੋੜ੍ਹੇ ਸਮੇਂ ਬਾਅਦ ਗੁਰੂ ਜੀ ਨੇ ਪੰਜ ਸਿੰਘਾਂ ਦਾ ਦੂਸਰਾ ਜਥਾ ਵੀ ਬਾਹਰ ਭੇਜ ਦਿੱਤਾ। ਜੰਗ ਦਾ ਮੈਦਾਨ ਫਿਰ ਗਰਮ ਹੋ ਗਿਆ। ਇਹ ਸਿੰਘ ਵੀ ਵੈਰੀ ਦਲ ਵਿੱਚ ਵੜ ਗਏ। ਇਕ ਵਾਰ ਫਿਰ ਲੋਥ ਉੱਪਰ ਲੋਥ ਡਿੱਗਣ ਲੱਗ ਪਈ। ਜ਼ਖਮੀ ਹੋਣ ਵਾਲਿਆਂ ਦੇ ਚੀਕ ਚਿਹਾੜੇ ਕਾਰਨ ਕੋਈ ਗੱਲ ਸੁਣਾਈ ਨਹੀਂ ਪੈਂਦੀ ਸੀ। ਸਿੰਘ ਹੱਲਾ ਕਰ ਕਰ ਕੇ ਦੁਸ਼ਮਣਾਂ ਦੇ ਸੱਥਰ ਲਾਹ ਰਹੇ ਸਨ। ਪਰ ਲੱਖਾਂ ਦੀ ਗਿਣਤੀ ਵਿੱਚ ਦੁਸ਼ਮਣਾਂ ਨਾਲ ਇਹ ਪੰਜ ਕਿੰਨੀ ਕੁ ਦੇਰ ਤੱਕ ਲੜ੍ਹ ਸਕਦੇ ਸਨ? ਬੀਰਤਾ ਦੇ ਨਵੇਂ ਪੂਰਨੇ ਪਾਉਂਦੇ ਹੋਏ ਆਖਰਕਾਰ ਇਹ ਥੋੜ੍ਹੀ-ਥੋੜ੍ਹੀ ਦੇਰ ਪਿੱਛੋਂ ਇਕ ਇਕ ਕਰਕੇ ਸਾਰੇ ਸਿੰਘ ਸ਼ਹੀਦ ਹੋ ਗਏ।

ਗੁਰੂ ਜੀ ਆਪਣੀ ਰਣਨੀਤੀ ਰਾਹੀਂ ਸਾਰਾ ਦਿਨ ਵੈਰੀਆਂ ਦਾ ਮੁਕਾਬਲਾ ਕਰਨ ਲਈ ਸਿੰਘਾਂ ਦੇ ਛੋਟੇ-ਛੋਟੇ ਜਥਿਆਂ ਨੂੰ ਦੁਸ਼ਮਣ ਨਾਲ ਲੋਹਾ ਲੈਣ ਲਈ ਭੇਜਦੇ ਰਹੇ। ਇਸੇ ਕਰਕੇ ਹੁਣ ਤੱਕ ਵੈਰੀ ਦਲ ਗੜ੍ਹੀ ਅੰਦਰ ਦਾਖਲ ਹੋਣ ਵਿੱਚ ਸਫ਼ਲ ਨਹੀਂ ਸੀ ਹੋ ਸਕਿਆ। ਦੁਪਹਿਰ ਪਿੱਛੋਂ ਹੁਣ ਸੂਰਜ ਢਲਣਾ ਸ਼ੁਰੂ ਹੋ ਗਿਆ। ਬਾਬਾ ਅਜੀਤ ਸਿੰਘ ਜੀ ਆਪਣੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਗਏ ਅਤੇ ਕਹਿਣ ਲੱਗੇ, "ਪਿਤਾ ਜੀ! ਵੈਰੀਆਂ ਦੇ ਅਗਲੇ ਹੱਲੇ ਨੂੰ ਰੋਕਣ ਲਈ ਮੈਨੂੰ ਮੈਦਾਨਿ-ਜੰਗ ਵਿੱਚ ਭੇਜਿਆ ਜਾਵੇ।" ਗੁਰੂ ਜੀ ਆਪਣੇ ਸਾਹਿਬਜ਼ਾਦੇ ਕੋਲੋਂ ਇਹ ਗੱਲ ਸੁਣਕੇ ਬਹੁਤ ਖੁਸ਼ ਹੋਏ। ਪੰਜ ਸਿੰਘਾਂ ਨੂੰ ਨਾਲ ਦੇ ਕੇ ਗੁਰੂ ਜੀ ਨੇ ਆਪਣੇ ਲਾਡਲੇ ਬੇਟੇ ਨੂੰ ਮੈਦਾਨਿ-ਜੰਗ ਵਿੱਚ ਭੇਜ ਦਿੱਤਾ। ਜਦ ਇਹ ਸਾਰੇ ਗੜ੍ਹੀ ਵਿਚੋਂ ਬਾਹਰ ਨਿਕਲੇ ਤਾਂ ਵਜ਼ੀਰ ਖਾਨ ਦੀ ਨਜ਼ਰ ਬਾਬਾ ਅਜੀਤ ਸਿੰਘ ਉੱਪਰ ਪੈ ਗਈ। ਉਹ ਹੈਰਾਨ ਪ੍ਰੇਸ਼ਾਨ ਹੋਇਆ ਮੂੰਹ ਵਿੱਚ ਉਂਗਲਾਂ ਪਾ ਕੇ ਸੋਚਣ ਲੱਗ ਪਿਆ ਕਿ "ਗੁਰੂ ਨੇ ਆਪਣੇ ਫਰਜ਼ੰਦ ਨੂੰ ਜੰਗ ਵਿੱਚ ਕਿਵੇਂ ਭੇਜ ਦਿੱਤਾ ਹੈ?"

ਵਜੀਰ ਖਾਨ ਨੇ ਅਜੇ ਤੱਕ ਇਤਿਹਾਸ ਦੀ ਕੋਈ ਅਜਿਹੀ ਕਿਤਾਬ ਨਹੀਂ ਸੀ ਪੜ੍ਹੀ ਹੋਈ, ਜਿਸ ਵਿੱਚ ਲਿਖਿਆ ਹੋਵੇ ਕਿ ਕਿਸੇ ਬਾਪ ਨੇ ਆਪਣੇ ਜਿਉਂਦੇ ਜੀਅ ਆਪਣੇ ਪੁੱਤਰ ਨੂੰ ਮੈਦਾਨਿ-ਜੰਗ ਵਿੱਚ ਭੇਜਿਆ ਹੋਵੇ। ਬਾਬਾ ਅਜੀਤ ਸਿੰਘ ਜੀ ਜਿਸ ਪਾਸੇ ਵੱਲ ਧਾਅ ਕੇ ਪੈਂਦੇ, ਵੈਰੀਆਂ ਦੇ ਆਹੂ ਲਾਹੀ ਜਾਂਦੇ। ਸਾਰੇ ਸਿੰਘਾਂ ਨੇ ਦੁਸ਼ਮਣਾਂ ਉੱਤੇ ਐਸੀ ਤੇਗ ਚਲਾਈ ਕਿ ਵਜੀਰ ਖਾਨ ਵਰਗਿਆਂ ਨੂੰ ਵੀ ਹੱਥਾਂ ਪੈਰਾਂ ਦੀ ਪੈ ਗਈ। ਬਾਬਾ ਅਜੀਤ ਸਿੰਘ ਜੀ ਵੈਰੀਆਂ ਨੂੰ ਵੰਗਾਰ ਕੇ ਆਖ ਰਹੇ ਸਨ "ਜ਼ਰਾ ਅੱਗੇ ਤਾਂ ਆਵੋ।" ਅੰਤ ਲੜਦੇ ਹੋਏ

ਸਾਹਿਬਜ਼ਾਦਾ ਅਜੀਤ ਸਿੰਘ ਸ਼ਹੀਦ ਹੋ ਗਏ।

ਆਪਣੇ ਵੱਡੇ ਭਰਾ ਨੂੰ ਸ਼ਹੀਦ ਹੋਇਆ ਦੇਖ ਕੇ ਛੋਟੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਜੀ ਨੇ ਵੀ ਆਪਣੇ ਪਿਤਾ ਜੀ ਪਾਸੋਂ ਮੈਦਾਨਿ-ਜੰਗ ਵਿੱਚ ਜਾਣ ਦੀ ਆਗਿਆ ਮੰਗ ਲਈ। ਗੁਰੂ ਜੀ ਨੇ ਆਪਣੇ ਛੋਟੇ ਸਾਹਿਬਜ਼ਾਦੇ ਦੇ ਨਾਲ ਵੀ ਪੰਜ ਸਿੰਘ ਮੈਦਾਨਿ-ਜੰਗ ਵਿੱਚ ਭੇਜ ਦਿੱਤੇ। ਇਸ ਨਾਲ ਫਿਰ ਦੁਸ਼ਮਣ ਫੌਜਾਂ ਵਿਚਕਾਰ ਭੜਥੂ ਪੈ ਗਿਆ। ਵਜੀਰ ਖਾਨ ਨੇ ਘੇਰਾ ਪਾ ਕੇ ਛੋਟੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਨੂੰ ਜਿਉਂਦਿਆਂ ਫੜ੍ਹਨ ਦੀ ਕੋਸ਼ਿਸ਼ ਕੀਤੀ, ਪਰ ਸਫ਼ਲਤਾ ਨਾ ਮਿਲੀ। ਜਿਸ ਨੇ ਵੀ ਬਾਬਾ ਜੀ ਦੇ ਨੇੜੇ ਆਉਣ ਦੀ ਗਲਤੀ ਕੀਤੀ, ਉਸੇ ਦਾ ਹੀ ਧੜ ਜ਼ਮੀਨ ਉੱਤੇ ਰੁਲਣ ਲਈ ਮਜ਼ਬੂਰ ਹੋਇਆ। ਇਸ ਵੇਲੇ ਸੂਰਜ ਛਿਪ ਰਿਹਾ ਸੀ। ਬਾਬਾ ਜੁਝਾਰ ਸਿੰਘ ਜੀ ਨੂੰ ਇਕ ਐਸਾ ਘੇਰਾ ਪਿਆ, ਜਿਸ ਨੂੰ ਤੋੜਦੇ ਹੋਏ ਉਹ ਸ਼ਹੀਦ ਹੋ ਗਏ। ਸਾਹਿਬਜ਼ਾਦੇ ਨੂੰ ਸ਼ਹੀਦ ਹੋਇਆ ਦੇਖ ਕੇ ਗੜੀ ਵਿਚੋਂ ਗੁਰੂ ਜੀ ਨੇ ਫਤਹਿ ਦਾ ਜੈਕਾਰਾ ਗਜਾਇਆ।

## ਅਭਿਆਸ

### ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਓ :

1. ਵਜ਼ੀਰ ਖਾਨ ਨੇ ਚਮਕੌਰ ਦੀ ਕੱਚੀ ਹਵੇਲੀ ਨੂੰ ਘੇਰਾ ਕਿਉਂ ਪਾਇਆ ?
2. ਚਮਕੌਰ ਵਿਚ ਘਿਰੇ ਹੋਏ ਸਾਰੇ ਸਿੰਘ ਭੁੱਖੇ ਤਿਹਾਏ ਤੇ ਥੱਕੇ ਹੋਏ ਕਿਉਂ ਸਨ ?
3. ਬਾਬਾ ਅਜੀਤ ਸਿੰਘ ਜੀ ਕਿਵੇਂ ਸ਼ਹੀਦ ਹੋਏ ?
4. ਸਾਰੇ ਦਿਨ ਦੀ ਲੜਾਈ ਪਿਛੋਂ ਰਾਤ ਨੂੰ ਗੁਰੂ ਜੀ ਨੇ ਸਾਰੇ ਸਿੰਘਾਂ ਨੂੰ ਕੀ ਕਿਹਾ ?
5. ਸਿੰਘਾਂ ਨੇ ਗੁਰੂ ਜੀ ਨੂੰ ਜੰਗ ਵਿਚ ਜਾਣ ਤੋਂ ਕਿਉਂ ਰੋਕਿਆ ?
6. ਚਮਕੌਰ ਦੀ ਜੰਗ ਕਿਵੇਂ ਖਤਮ ਹੋਈ ?

### ਖਾਲੀ ਥਾਵਾਂ ਭਰੋ :

(ਝੁਕਾਅ, ਮਾਰ, ਸੰਜੋਅ, ਲਲਕਾਰ, ਮੁਕਾਬਲਾ, ਬਰਛਾ, ਦੁਸ਼ਮਣ, ਸਾਵਧਾਨੀ)

1. ਗੁਰੂ ਜੀ ਤੇ ਸਾਹਿਬਜ਼ਾਦੇ ਉੱਚੀ ਮੰਮਟੀ ਵਿਚ......................ਨਾਲ ਬੈਠ ਗਏ।

2. ....................ਫ਼ੌਜਾਂ ਸਾਰੀ ਰਾਤ ਆਉਂਦੀਆਂ ਰਹੀਆਂ।

3. ਇਨ੍ਹਾਂ ਦੁਸ਼ਮਣਾਂ ਦਾ....................ਕਰਨ ਲਈ ਹੁਣ ਮੈਨੂੰ ਭੇਜਿਆ ਜਾਵੇ।

4. ਇਕ ਮੁਗਲ ਪਠਾਨ ਬਾਬਾ ਜੀ ਦੀ....................ਸੁਣ ਕੇ ਅੱਗੇ ਵੱਧਿਆ।

5. ....................ਨੂੰ ਚੀਰਦਾ ਹੋਇਆ....................ਉਸ ਦੀ ਛਾਤੀ ਵਿਚ ਖੁਭ ਗਿਆ।

## ਠੀਕ (✔) ਗਲਤ (✖) ਨਿਸ਼ਾਨ ਲਗਾਓ :

1. ਕੱਚੀ ਗੜ੍ਹੀ ਵਿਚ ਗੁਰੂ ਜੀ ਆਰਾਮ ਨਾਲ ਸੌਂ ਗਏ। ( )
2. ਦੁਸ਼ਮਣ ਫ਼ੌਜਾਂ ਸਾਰੀ ਰਾਤ ਆਉਂਦੀਆਂ ਰਹੀਆਂ। ( )
3. ਵਜ਼ੀਰ ਖਾਨ ਗੁਰੂ ਘਰ ਦਾ ਪੱਕਾ ਮਿੱਤਰ ਸੀ। ( )
4. ਦੁਸ਼ਮਣ ਦੇਖ ਕੇ ਬਾਬਾ ਜੀ ਵਾਪਸ ਗੜੀ ਵਿਚ ਆ ਗਏ। ( )
5. ਵਜੀਦ ਖਾਨ ਨੇ ਬਾਬਾ ਜੁਝਾਰ ਸਿੰਘ ਨੂੰ ਬਚਾਉਣ ਦਾ ਯਤਨ ਕੀਤਾ। ( )

## ਉੱਤਰ ਦੱਸ ਕੇ ਵਾਕ ਬਣਾਓ :

ਗੜੀ

ਮੋਰਚੇਬੰਦੀ ਕਰਨੀ

ਟਾਕਰਾ ਕਰਨਾ

ਯੁੱਧਨੀਤੀ

ਘੁਸ ਜਾਣਾ

ਸੱਥਰ ਲਾਹੁਣੇ

ਲੋਹਾ ਲੈਣਾ

ਮੂੰਹ ਵਿਚ ਉਂਗਲਾਂ ਪਾਉਣੀਆਂ

ਫਰਜ਼ੰਦ

ਧਾਅ ਕੇ ਪੈਣਾ

ਹੱਥਾਂ ਪੈਰਾਂ ਦੀ ਪੈਣੀ

ਭੜਥੂ ਪੈਣਾ

ਹੈਸੀਅਤ

# ਗੁਰੂ ਹਰੀ ਸਿੰਘ ਜੀ ਦਾ ਨਿੱਤ-ਕਰਮ

ਇੱਕੋ ਸਮੇਂ ਵਿੱਚ ਵੱਖ-ਵੱਖ ਧਰਮਾਂ ਦੇ ਅਨੇਕਾਂ ਗੁਰੂ ਅਥਵਾ ਧਰਮਾਚਾਰਯ ਵੇਖੇ ਜਾ ਸਕਦੇ ਹਨ। ਪਰ ਗੁਰੂ ਨਾਨਕ ਪ੍ਰੰਪਰਾ ਦੇ ਵਾਰਸਾਂ ਨੂੰ ਤਾਂ ਪਹਿਲੇ ਗੁਰੂਆਂ ਦੀ ਜੀਵਨ ਮਰਿਯਾਦਾ ਤੋਂ ਹੀ ਜਾਣਿਆ ਜਾ ਪਰਖਿਆ ਜਾ ਸਕਦਾ ਹੈ। ਭਾਵੇਂ ਸਤਿਗੁਰੂ ਸਾਡੀ ਜਾਂਚ ਪਰਖ ਤੋਂ ਬਹੁਤ ਉਚੇਰੇ ਹੁੰਦੇ ਹਨ ਤੇ **"ਪਿਤਾ ਕਾ ਜਨਮ ਕੀ ਜਾਨੈ ਪੂਤ"** ਵਾਂਗ ਸਾਡਾ ਅਧਿਕਾਰ ਹੀ ਇਹ ਨਹੀਂ ਹੁੰਦਾ ਕਿ ਅਸੀਂ ਸਤਿਗੁਰੂ ਮਹਾਨ ਦੀ ਪਰਖ ਕਰੀਏ ਜਾਂ ਇਸ ਨੂੰ ਕਸਵੱਟੀ ਲਾਈਏ ਪਰ ਕਈ ਵਾਰ ਸਾਡਾ ਸ਼ੰਕਾਲੂ ਮਨ ਐਸੀ ਟੋਹਾ **ਟਾਹੀ** ਬਿਨਾਂ ਰਹਿੰਦਾ ਨਹੀਂ।

ਪਾਠਕਾਂ ਦੀ ਜਾਣਕਾਰੀ ਲਈ ਮੈਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਦਿਨ-ਚਰਯਾ ਪੇਸ਼ ਕਰਦਾ ਹਾਂ ਤਾਂ ਕਿ ਉਨ੍ਹਾਂ ਦੀ ਸ਼ਖਸੀਅਤ ਉਭਾਰਨ ਵਾਲਾ ਉਹ ਸਾਰਾ ਕਾਰਜ ਕਰਮ ਅੱਖਾਂ ਅੱਗੇ ਆ ਜਾਏ ਜਿਸ ਕਾਰਨ ਕਰਕੇ ਆਪ ਮਿੱਠੇ ਪ੍ਰਭਾਵ ਨਾਲ ਹੌਲੀ-ਹੌਲੀ ਉਸ ਸਿੱਖੀ ਵਿੱਚ ਪੂਰੀ ਤਰਾਂ ਪੂੱਜੇ ਸਤਿਕਾਰੇ ਜਾਣ ਲੱਗੇ। ਜਿਸ ਨੂੰ ਅੰਗਰੇਜ਼ ਦੇ ਜ਼ੁਲਮੋਂ ਤਸ਼ੱਦਦ ਨੇ ਸਦਾ ਲਈ ਤਬਾਹ ਕਰ ਦੇਣ ਦੀ ਠਾਣੀ ਹੋਈ ਸੀ।

ਸ੍ਰੀ ਸਤਿਗੁਰੂ ਜੀ ਰੋਜ਼ਾਨਾ 2 ਵਜੇ ਅੰਮ੍ਰਿਤ ਵੇਲੇ ਆਪਣੀ ਸੁਖ-ਸ਼ੇਜਾ ਦਾ ਤਿਆਗ ਕਰਦੇ। ਆਪ ਜੀ ਦਾ ਨਿਵਾਸ ਪਹਿਲਾਂ ਹੀ ਆਮ ਕਰਕੇ ਉਹੋ ਚੁਬਾਰਾ ਰਿਹਾ, ਜੋ ਅੱਜ ਗੱਦੀ ਸਾਹਿਬ ਵਾਲਾ ਚੁਬਾਰਾ ਨਾਮ ਨਾਲ ਪ੍ਰਸਿੱਧ ਹੈ। ਪਰ ਬੁਢਾਪੇ ਦੇ ਅੰਤਿਮ ਚਰਨ ਵਿੱਚ ਤਾਂ ਆਪ ਦਾ ਇਹ ਅਨਿਖੜਵਾਂ ਅੰਗ ਹੋ ਗਿਆ। ਇਥੇ ਆਪ ਜੀ ਦੇ ਹਜ਼ੂਰੀਏ ਭਾਈ ਰਾਗਾ ਸਿੰਘ ਜੀ (ਪਿੰਡ ਬਗੁਲੀ ਜ਼ਿਲਾ ਲੁਧਿਆਣਾ) ਆਪ ਜੀ ਦੀ ਸੇਵਾ ਵਿੱਚ ਟਹਿਲ ਵਾਸਤੇ ਸਦਾ ਨਾਲ ਰਹਿੰਦੇ। ਬਿਰਾਜ ਉੱਠਣ ਤੋਂ ਬਾਅਦ ਆਪ ਰਾਗਾ ਸਿੰਘ ਜੀ ਨੂੰ ਨਾਲ ਲੈ ਜੰਗਲ ਜਾਂਦੇ। ਰਾਗਾ ਸਿੰਘ ਜੀ ਦੋ ਜਲ ਦੇ ਗੜਵੇ ਭਰਕੇ ਨਾਲ ਨਾਲ ਚਲਦੇ। ਇੱਕ ਆਪਣੀ ਵਰਤੋਂ ਲਈ, ਦੂਜਾ ਗੁਰੂ ਹਰੀ ਸਿੰਘ ਜੀ ਵਾਸਤੇ। ਜੰਗਲ ਜਾ ਕੇ ਇੱਕ ਵਾਰ ਤਾਂ ਬਾਹਰ ਰੇਤ ਨਾਲ ਹੱਥ ਪੰਜ ਵਾਰ ਮਾਂਜਦੇ। ਦੂਜੀ ਵਾਰ ਡੇਰੇ ਆ ਕੇ ਏਨੀਂ ਵਾਰ ਹੀ ਹੱਥ ਸੁਕਮਾਂਜ ਕਰਦੇ। ਕੁਰਲਾ ਕਰਕੇ ਦਾਤਣ ਕਰਦੇ। ਜਿੰਨੀ ਵਾਰ ਦਾਤਣ ਮੂੰਹੋਂ ਬਾਹਰ ਕੱਢਦੇ ਓਨੀ ਵਾਰ ਹੀਂ ਧੋ ਕੇ ਮੂੰਹ ਵਿੱਚ ਪਾਂਦੇ।

ਫਿਰ ਇਸ਼ਨਾਨ ਵੀ ਇਸੇ ਚੁਬਾਰੇ ਉੱਤੇ ਹੀ ਹੁੰਦਾ। ਜਲ ਪਹਿਲਾਂ ਭਰਕੇ ਰੱਖ ਲਿਆ ਜਾਂਦਾ ਜਾਂ ਸਮੇਂ ਅਨੁਸਾਰ ਉਸੇ ਵਕਤ ਮੰਗਵਾ ਕੇ ਇਸ਼ਨਾਨ ਕਰ ਲਿਆ ਜਾਂਦਾ। ਹਰ ਇਸ਼ਨਾਨ ਨਾਲ ਨਵੇਂ ਬਸਤਰ ਪਾਏ ਜਾਂਦੇ ਜੋ ਆਮ ਕਰਕੇ ਸ਼ੁੱਧ ਖੱਦਰ ਦੇ ਹੀ ਹੁੰਦੇ। ਮਰਿਯਾਦਾ ਅਨੁਸਾਰ ਕਛਹਿਰੇ ਦਾ ਇੱਕ ਪਹੁੰਚਾ ਲਾਹ ਕੇ ਦੂਜਾ ਪਾਇਆ ਜਾਂਦਾ ਤੇ ਫੇਰ ਦੂਜੇ ਚਰਨ ਵਿਚੋਂ ਪਾਉਂਚਾ ਉਤਾਰਿਆ ਜਾਂਦਾ। ਮਨੋਰਥ ਇਹ ਕਿ ਕਿਸੇ ਸਮੇਂ, ਇੱਕ ਪਲ ਲਈ ਕਛਹਿਰੇ ਤੋਂ ਬਿਨਾਂ ਨਾ ਰਹੇ।

ਇਸ਼ਨਾਨ ਕਰ ਚੁੱਕਣ ਤੋਂ ਬਾਅਦ ਆਪ ਜੀ ਤਾਂ ਏਸ ਚੁਬਾਰੇ ਦੇ ਅੰਦਰਵਾਰ ਆਸਣ ਵਿਛਾ ਕੇ ਭਜਨ ਕਰਨ ਲਈ ਬੈਠ ਜਾਂਦੇ। ਬਾਹਰ ਬਰਾਂਡੇ ਵਿੱਚ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਜਾਂਦਾ। ਜੀਵਨ ਦੇ

ਆਖਰੀ ਦੋ ਦਹਾਕਿਆਂ ਵਿੱਚ ਤਾਂ ਆਸਾ ਦੀ ਵਾਰ ਲਾਉਣ ਵਾਲੀ ਟੀਮ ਵੀ ਇਹ ਸੀ: ਮਹੰਤ ਗੁਰਦਿੱਤ ਸਿੰਘ (ਪਿੰਡ ਮੋਰੋਂ, ਜ਼ਿਲਾ ਜਲੰਧਰ) ਤੰਬੂਰਾ ਵਜਾ ਕੇ ਗਾਉਂਦੇ।ਮਾਈ ਹੁਕਮੀ ਜੀ (ਪਿੰਡ ਵਰਿਆਂਹ, ਜ਼ਿਲਾ ਅੰਮ੍ਰਿਤਸਰ), ਮਾਈ ਗੁਰਦੇਈ ਜੀ (ਖੰਨਾ, ਲੁਧਿਆਣਾ), ਕੀਰਤਨ ਵਿੱਚ ਸਾਥ ਦਿੰਦੇ। ਇਹ ਦੋਵੇਂ ਮਾਈਆਂ ਸਿਰ ਤੇ ਜੂੜਾ ਕਰ ਦਸਤਾਰ ਸਜਾਂਦੀਆਂ। ਇਸ ਕੀਰਤਨੀ ਜਥੇ ਵਿੱਚ ਢੋਲਕੀ ਸੰਤ ਵਜ਼ੀਰ ਸਿੰਘ ਜੀ (ਜਿਨ੍ਹਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਅਤੇ ਮਹਾਰਾਜ ਗੁਰਿਦਆਲ ਸਿੰਘ ਜੀ ਨੂੰ ਬਚਪਨ ਵਿੱਚ ਖਿਡਾਇਆ ਸੀ) ਵਜਾਇਆ ਕਰਦੇ। ਸੂਰਜ ਦੇ ਚੜ੍ਹਾਅ ਨਾਲ ਵਾਰ ਦਾ ਭੋਗ ਪੈ ਜਾਂਦਾ ਤੇ ਇਸ ਸਮੇਂ ਤੱਕ ਸ੍ਰੀ ਗੁਰੂ ਹਰੀ ਸਿੰਘ ਜੀ ਚੰਡੀ ਦੀ ਵਾਰ ਦਾ ਪਾਠ ਆਪਣੀ ਲਿਖਤੀ ਪੋਥੀ ਤੋਂ ਕਰ ਲੈਂਦੇ।

ਦੀਵਾਨ ਤੋਂ ਫਾਰਗ ਹੋ ਸਤਿਗੁਰੂ ਬਦਾਮਾਂ ਦੀ (ਤਦ ਤੱਕ ਤਿਆਰ ਕਰ ਲਈ ਗਈ) ਸ਼ਰਦਾਈ ਛਕਦੇ। ਇਸ ਮੌਕੇ ਜਲ ਪਾਣੀ ਆਦਿ ਦੀ ਸੇਵਾ ਅੰਮ੍ਰਿਤਸਰੀਏ ਮਹੰਤ ਹਜਾਰਾ ਸਿੰਘ ਜੀ ਪ੍ਰੇਮ ਪੂਰਵਕ ਕਰਦੇ। ਸਰੀਰ ਬਿਰਧ ਹੋ ਜਾਣ ਕਾਰਣ ਸੱਚੇ ਪਾਤਸ਼ਾਹ ਆਪਣੇ ਹੱਥ ਵਿੱਚ ਇੱਕ ਚਾਂਦੀ ਦੀ ਮੁੱਠ ਵਾਲੀ ਬੈਂਤ ਦੀ ਸੋਟੀ ਆਮ ਤੁਰਨ ਫਿਰਨ ਲਈ ਵਰਤਿਆ ਕਰਦੇ। ਸ਼ਰਦਾਈ ਉਪਰੰਤ ਚੁਬਾਰਿਉਂ ਉਤਰ ਕੇ ਇੱਕ ਵਾਰ ਸਾਰੇ ਪ੍ਰਬੰਧ ਵੱਲ ਝਾਤੀ ਮਾਰੀ ਜਾਂਦੀ। ਘੋੜਿਆਂ ਦੇ ਤਬੇਲੇ ਅਤੇ ਗਊਆਂ ਮੱਝਾਂ ਦੇ ਵਾੜੇ ਵੱਲ ਫੇਰਾ ਵੱਜਦਾ। ਪਸ਼ੂਆਂ ਦੇ ਸੇਵਾਦਾਰ ਤਦ ਤੱਕ ਤਿਆਰ ਹੋ ਕੇ ਆਪਣੇ-ਆਪਣੇ ਪਸ਼ੂਆਂ ਦੇ ਪਾਸ ਖਲੋ ਜਾਂਦੇ। ਸਤਿਗੁਰੂ ਜੀ ਸਮੇਂ ਅਨੁਕੂਲ ਬਚਨ ਕਰਦੇ ਕਰਾਂਦੇ ਤੂੜੀ ਪੱਠੇ ਦੀ ਗਲਤ ਵਰਤੋਂ ਲਈ ਤਾੜਦੇ, ਸਹੀ ਵਰਤੋਂ ਲਈ ਜਾਚ ਦੱਸਦੇ, ਸੰਜਮ ਨਾਲ ਚੱਲਣ ਦੀ ਸਿੱਖਿਆ ਦਿੰਦੇ। ਨਵੇਂ ਤਬੇਲੇ ਦਾ ਜੋ ਰਾਮ ਸਰ ਵੱਲ ਨੂੰ ਦਰਵਾਜ਼ਾ ਹੈ ਇਸ ਦੀ ਚਾਬੀ ਤਾਂ ਪੁਲਿਸ ਵਾਲਿਆਂ ਕੋਲ ਰਹਿੰਦੀ। ਸੋ ਵਾਪਸੀ ਤਬੇਲੇ ਵਾਲੀ ਡਿਓੜੀ ਥਾਣੀ ਹੀ ਹੁੰਦੀ।

ਤਬੇਲਿਆਂ ਦਾ ਚੱਕਰ ਮਾਰ, ਕਿਸੇ ਹੋਰ ਨਵੇਂ ਆਏ ਦੀ ਗੱਲ ਬਾਤ ਸੁਣ ਜਾਂ ਕਿਸੇ ਲੋੜਵੰਦ ਲਈ ਜ਼ਰੂਰੀ ਹੁਕਮ ਜਾਰੀ ਕਰਕੇ ਸ੍ਰੀ ਸਤਿਗੁਰੂ ਜੀ ਭਾਈ ਰਾਗਾ ਸਿੰਘ ਜੀ ਨੂੰ ਨਾਲ ਲੈ ਕੇ ਜੰਗਲ ਪਾਣੀ ਜਾਂਦੇ। ਭਾਈ ਸਾਹਿਬ ਦੇ ਹੱਥੀਂ ਲੋਹੇ ਦੇ ਦੋ ਵੱਡੇ ਗੜਵੇ ਜਲ ਦੇ ਫੜੇ ਹੁੰਦੇ ਅਤੇ ਸਤਿਗੁਰੂ ਜੀ ਮਾਲਾ ਫੇਰਦੇ ਚੱਲ ਪੈਂਦੇ। ਕਈ ਵਾਰ ਪੁਲਸੀਏ ਵੀ ਦੂਰ-ਦੂਰ ਰਹਿ ਆਪਦਾ ਪਿੱਛਾ ਕਰਦੇ। ਪਰ ਬਾਹਲਾ ਨਜ਼ਦੀਕ ਜਾਣ ਦੀ ਜ਼ੁਰਤ ਨਾ ਕਰਦੇ।

ਇੰਝ ਬਾਹਰ ਗਿਆਂ ਘੰਟਾ ਦੋ ਘੰਟੇ ਕਿਸੇ ਰੁਖ ਬਿਰਖ ਦੀ ਓਟ ਵਿੱਚ ਬੈਠ ਕੁਝ ਸਮਾਂ ਭਜਨ ਕਰਦੇ। ਦੋ ਵੱਖ-ਵੱਖ ਰੁੱਖਾਂ ਦੇ ਥੱਲੇ ਸਤਿਗੁਰੂ ਜੀ ਤੇ ਰਾਗਾ ਸਿੰਘ ਜੀ ਬੈਠਦੇ। ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਇਕਰਾਰ ਹੋ ਨਵੀਂ ਪ੍ਰੇਰਨਾ ਨਾਲ ਆਪ ਫਿਰ ਉਠਦੇ।

ਕਰੀਬ ਦਸ ਵਜੇ ਬਾਹਰੋਂ ਘਰ ਨੂੰ ਪਰਤਿਆ ਜਾਂਦਾ ਤਦ ਤੱਕ ਨੂੰ ਚੁਬਾਰਾ ਸੁੰਬਰ ਬੁਹਾਰ ਕੇ ਸੁਥਰਾ ਕਰ ਲਿਆ ਜਾਂਦਾ। ਭਾਵੇਂ ਮਾਈ ਹੁਕਮੀ ਤੇ ਮਾਈ ਗੁਰਦੇਈ ਹਰ ਤਰ੍ਹਾਂ ਸਫਾਈ ਵਗੈਰਾ ਦਾ ਧਿਆਨ ਰੱਖਦੀਆਂ ਪਰ ਸ੍ਰੀ ਮਾਤਾ ਜੀਊਣ ਕੌਰ ਜੀ ਆਪ ਵੀ ਹਰ ਪ੍ਰਕਾਰ ਦੀ ਸੁਖ ਸੁਵਿਧਾ ਦਾ ਧਿਆਨ ਰਖਦੇ। ਮੁੜ ਚੁਬਾਰੇ ਤੇ

ਆ ਕੇ ਪੰਜ ਇਸ਼ਨਾਨਾ ਕਰਕੇ ਦੀਨ ਦਿਆਲ ਕੁਝ ਸਮਾਂ ਆਰਾਮ ਕਰਦੇ। ਅੱਧੇ ਪੌਣੇ ਘੰਟੇ ਬਾਅਦ ਫੇਰ ਪ੍ਰਬੰਧਕਾਂ ਪਾਸੋਂ ਸਾਰੇ ਕਾਰ ਵਿਹਾਰ ਦਾ ਪਤਾ ਮੰਗ ਲੈਂਦੇ।ਓਹਨੀ ਦਿਨੀਂ ਖਰੀਦੋ ਫਰੋਖ਼ਤ ਪਸ਼ੂ, ਭਾਂਡੇ ਅਤੇ ਲੰਗਰ ਦੇ ਸਮਾਨ ਵਗੈਰਾ ਦੀ ਜ਼ਿੰਮੇਵਾਰੀ ਮਹੰਤ ਗੁਰਦਿੱਤ ਸਿੰਘ ਦੀ ਹੁੰਦੀ ਅਤੇ ਸਰਕਾਰੀ ਕੰਮਾਂ ਲਈ ਮੁਖਤਾਰ ਆਮ ਮਹੰਤ ਸੇਵਾ ਸਿੰਘ ਜੀ ਕਲਾਲ ਮਾਜਰੇ ਵਾਲੇ (ਬਹੁਤੀ ਰਿਹਾਇਸ਼ ਉਦਾਲਾ ਜ਼ਿਲਾ ਲੁਧਿਆਣਾ) ਮੁਕਰਰ ਸਨ। ਸੋ ਇਨ੍ਹਾਂ ਦੋਹਾਂ ਤੋਂ ਚਫੇਰੇ ਦਾ ਪਤਾ ਲੈ ਲੈਂਦੇ ਤੇ ਦਿੰਦੇ। ਬਾਅਦ ਵਿੱਚ ਕੁਝ ਸਮਾਂ ਬਿਰਾਜ ਲਿਆ ਜਾਂਦਾ।

ਸਰਦੀਆਂ ਵਿੱਚ 1-2 ਵਜੇ, ਪਰ ਗਰਮੀਆਂ ਵਿੱਚ ਕਰੀਬ 4 ਵਜੇ ਅੱਠ ਪਹਿਰੀਏ ਸਿੰਘਾਂ ਦਾ ਲੰਗਰ ਤਿਆਰ ਹੁੰਦਾ। ਸਤਿਗੁਰੂ ਜੀ ਅੱਠ ਪਹਿਰਾ ਲੰਗਰ ਹੀ ਛਕਦੇ। ਸੋ ਆਪ ਜੀ ਵੱਡੇ ਲੰਗਰ ਵਾਲੀ ਖੂਹੀ ਤੇ ਜਾਂਦੇ ਦੁਬਾਰਾ ਇਸ਼ਨਾਨ ਆਦਿਕ ਕਰਕੇ ਇਥੇ ਹੀ ਨਜ਼ਦੀਕ ਬੈਠਣ ਲਈ ਤਿਆਰ ਕੀਤੇ ਗਏ ਥੜ੍ਹੇ ਉਪਰ ਆਸਣ ਵਿਛਾ ਕੇ ਪ੍ਰਸ਼ਾਦ ਛਕਦੇ। ਲੰਗਰ ਦਾ ਪ੍ਰਸ਼ਾਦ ਹੀ ਆਪ ਛਕਦੇ। ਸੁਆਦ ਕੀ ਹੁੰਦਾ ਹੈ? ਸਾਰੀ ਉਮਰ ਇਹ ਸੋਚ ਸਤਿਗੁਰੂ ਜੀ ਤੋਂ ਪਰ੍ਹੇ ਰਹੀ। ਇਸ ਸਮੇਂ ਲੰਗਰ ਆਪ ਨੂੰ ਆਮ ਕਰਕੇ ਸੰਤ ਕਰਤਾਰ ਸਿੰਘ ਜੀ ਛੂਤੀਏ ਛਕਾਂਦੇ। ਬਾਬਾ ਨਰੈਣ ਸਿੰਘ ਜੀ ਰੋਡਿਆਂ ਵਾਲੇ ਸਦਾ ਹੀ ਇਸ ਕੋਸ਼ਿਸ਼ ਵਿੱਚ ਰਹਿੰਦੇ ਕਿ ਸਤਿਗੁਰੂ ਜੀ ਦੇ ਪ੍ਰਸ਼ਾਦ ਵਾਲੀ ਥਾਲੀ ਵਿੱਚ ਹੀ ਆਪ ਲੰਗਰ ਛਕਣ।

ਓਹਨੀਂ ਦਿਨੀਂ ਵਿਦੇਸ਼ਾਂ ਨੂੰ ਚਾਵਲ ਜਾਣ ਤੇ ਕੋਈ ਪਾਬੰਦੀ ਨਹੀਂ ਸੀ। ਇਸ ਲਈ ਵਦੇਸਾਂ ਚੋਂ ਆਏ ਸਿੱਖ ਤੇ ਸਿੱਖਣੀਆਂ ਦੀ ਇਹ ਜ਼ਬਰਦਸਤ ਲਗਨ ਹੁੰਦੀ ਕਿ ਉਹ ਗੁਰੂ ਜੀ ਦੇ ਲੰਗਰੋਂ ਤੇ ਖਾਸ ਕਰਕੇ ਸੁਤਿਗੁਰੂ ਜੀ ਦੀ ਵਰਤੋਂ ਵਿੱਚ ਆਏ ਚਾਵਲਾਂ ਵਿੱਚੋਂ ਸਤਿਕਾਰ ਵਜੋਂ ਆਪਣੇ ਨਾਲ ਪਰਦੇਸ਼ਾਂ ਨੂੰ ਖੜ ਸਕਣ।

ਪ੍ਰਸ਼ਾਦ ਉਪਰੰਤ ਸਤਿਗੁਰੂ ਹਰੀ ਸਿੰਘ ਜੀ ਫੇਰ ਚੁਬਾਰੇ ਨੂੰ ਜਾ ਭਾਗ ਲਾਂਦੇ ਤੇ ਇਕ ਘੰਟੇ ਕੁ ਦਾ ਸਮਾਂ ਆਰਾਮ ਕਰਦੇ। ਨੀਂਦ ਵੀ ਆ ਜਾਂਦੀ ਜਾਂ ਮੌਜ ਨਾਲ ਬਿਰਾਜੇ ਰਹਿੰਦੇ। ਉਪਰੰਤ ਪੰਜ ਇਸ਼ਨਾਨ ਕਰਕੇ ਕਥਾ ਵਿੱਚ ਸ਼ਾਮਲ ਹੋ ਜਾਂਦੇ। ਕਥਾ ਚੁਬਾਰੇ ਵਿੱਚ ਸੰਤ ਨਰੈਣ ਸਿੰਘ ਜੀ ਰੋਡਿਆਂ ਵਾਲੇ ਕਰਿਆ ਕਰਦੇ। ਰੋਡਿਆਂ ਵਾਲੇ ਸੰਤਾਂ ਦਾ ਸਤਿਗੁਰੂ ਜੀ ਦੇ ਚਰਨਾਂ ਨਾਲ ਬੜਾ ਹੀ ਸਨੇਹ ਸੀ।ਕਥਾ ਕਰਦਿਆਂ ਆਪ ਦੀ ਲਿਵ ਇੰਜ ਲਗੀ ਹੁੰਦੀ ਜਿਵੇਂ ਸਾਖਿਆਤ ਭਗਵਾਨ ਦੇ ਸਾਹਮਣੇ ਕੋਈ ਭਗਤ ਉਪਾਸਨਾ ਕਰ ਰਿਹਾ ਹੋਵੇ। ਚਲਦੀ ਕਥਾ ਵਿਚ ਸਾਧ ਸੰਗਤ ਆਈ ਜਾਂਦੀ ਤੇ ਲੰਗਰ ਵਾਲੇ ਪਾਸੇ ਖੁੱਲੀ ਛੱਤ ਉਪਰ ਬੈਠੀ ਜਾਂਦੀ।

ਕਥਾ ਤੋਂ ਬਾਅਦ ਭਾਈ ਸੰਤੋਖ ਸਿੰਘ ਜੀ (ਜਿਨ੍ਹਾਂ ਦੀ ਹੱਥ ਲਿਖਤ ਪੁਸਤਕ ਸਤਿਗੁਰੂ ਬਿਲਾਸ ਦੀ ਕਥਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸੁਣਿਆ ਕਰਦੇ ਸਨ) ਤੋਂ ਉਨਾਂ ਦੇ ਲਿਖੇ ਪ੍ਰਸੰਗਾਂ ਨੂੰ ਸੁਣਨਾ।

ਸੂਰਜ ਡੁੱਬਣ ਦੇ ਨਾਲ ਹੀ ਮੌਕੇ ਤੇ ਜੋ ਵੀ ਰਾਗੀ ਰਬਾਬੀ ਹਾਜ਼ਰ ਹੁੰਦੇ, ਉਹਨਾਂ ਤੋਂ ਕੀਰਤਨ ਕਰਵਾਇਆ ਜਾਂਦਾ। ਆਪ ਜੀ ਭਜਨ ਕਰਦੇ ਰਸ ਮਗਨ ਹੋ ਸੁਣਦੇ। ਭਾਈ ਸੰਤ ਸਿੰਘ ਜੀ ਢਾਡੀ ਸਤਿਗੁਰੂ ਦਰਸ਼ਨਾਂ ਦੇ ਬੜੇ ਪ੍ਰੇਮੀ ਸੀ। ਆਪ ਢੇਸੀਆਂ ਜ਼ਿਲਾ ਜਲੰਧਰ ਤੋਂ ਮਹੀਨੇ ਵਿੱਚ ਕੁਝ ਦਿਨ ਜ਼ਰੂਰ ਹੀ ਭੈਣੀ

ਸਾਹਿਬ ਆਉਂਦੇ ਤੇ ਪੁਰਾਣੇ ਜੋਧਿਆਂ ਦੀਆਂ ਵਾਰਾਂ ਸੁਣਾਉਂਦੇ। ਸਤਿਗੁਰੂ ਜੀ ਇਨ੍ਹਾਂ ਤੋਂ ਜੋਸ਼ ਭਰੀਆਂ ਸੂਰਮਿਆਂ ਦੀਆਂ ਵਾਰਾਂ ਸੁਣਕੇ ਬਹੁਤ ਸੰਤੁਸ਼ਟ ਹੁੰਦੇ। ਢਾਡੀਆਂ ਨੂੰ ਆਪ ਦੌਰੇ ਨਾਲ ਵੀ ਰੱਖਦੇ ਤੇ ਰਾਗੀਆਂ ਦੇ ਕੀਰਤਨ ਤੋਂ ਪਹਿਲਾਂ ਉਨ੍ਹਾਂ ਨੂੰ ਵਕਤ ਮਿਲਦਾ।

ਰਾਤ ਨੂੰ ਹੱਲੇ ਦਾ ਦੀਵਾਨ ਲਗਦਾ। ਜੋਟੀਆਂ ਨਾਲ ਸ਼ਬਦ ਪੜੇ ਜਾਂਦੇ। ਢੋਲਕ ਛੈਣੇ ਭਿੰਨੀ ਭਿੰਨੀ ਲੈ ਵਿੱਚ ਵੱਜਦੇ। ਕੋਈ ਜਥੇਦਾਰ ਜਾਂ ਹੋਰ ਖਲੋ ਕੇ ਸ਼ਬਦ ਨਾ ਪੜਦਾ ਅਰਦਾਸ ਕਰਕੇ ਦੀਵਾਨ ਦੀ ਸਮਾਪਤੀ ਹੁੰਦੀ। ਸੰਗਤ ਆਪਣੇ ਡੇਰਿਆਂ ਨੂੰ ਚਲੀ ਜਾਂਦੀ। ਪਰ ਸਤਿਗੁਰੂ ਜੀ ਭਜਨ ਮਗਨ ਹੀ ਰਹਿੰਦੇ।

ਰਾਤ ਨੂੰ ਸਤਿਗੁਰੂ ਜੀ ਕੇਵਲ ਕਾੜ੍ਹ ਕੇ ਠੰਡਾ ਕੀਤਾ ਦੁੱਧ ਛਕਦੇ ਜਾਂ ਕੁਝ ਫਲਾਹਾਰ ਵੀ ਹੋ ਜਾਂਦਾ। ਬਦਾਮ, ਸੌਗੀ, ਪਿਸਤਾ, ਪਤਾਸੇ ਆਦਿ ਆਮ ਮੱਥਾ ਟਿਕਿਆ ਕਰਦੇ ਸਨ। ਸਤਿਗੁਰੂ ਜੀ ਦੀ ਵਰਤੋਂ ਜੋਗੇ ਰੱਖ ਬਾਕੀ ਦੇ ਘੋੜਿਆਂ ਵਾਲਿਆਂ ਮੱਝਾਂ ਗਊਆਂ ਵਾਲਿਆਂ ਜਾਂ ਹੋਰ ਸੇਵਾਦਾਰਾਂ ਨੂੰ ਬੁੱਕ ਭਰ ਭਰ ਕੇ ਦਿੱਤੇ ਜਾਂਦੇ। ਬਾਬਾ ਵੀਰ ਸਿੰਘ ਜੀ ਚੁੰਨੀ ਮਛਲੀ ਵਾਲੇ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਸਤਿਕਾਰੇ ਸਿੱਖ ਸਨ। ਕਦੇ ਕਦੇ ਮਹੀਨਾ-ਮਹੀਨਾ ਭੈਣੀ ਸਾਹਿਬ ਆ ਟਿਕਦੇ ਅਤੇ ਉਨ੍ਹਾਂ ਨੂੰ ਸੁੱਕੇ ਮੇਵਿਆਂ ਦੇ ਬੁੱਕ ਸਾਧ ਸੰਗਤ ਵਿੱਚ ਵੰਡਣ ਦਾ ਬੜਾ ਆਨੰਦ ਆਉਂਦਾ।

10 ਵਜੇ ਰਾਤ ਤਕ ਤਾਂ ਸਤਿਗੁਰੂ ਜੀ ਆਪਣੇ ਚੁਬਾਰੇ ਤੇ ਨਜ਼ਰ ਪੈਂਦੇ ਰਹਿੰਦੇ ਚਲਦੇ ਫਿਰਦੇ। ਫਿਰ ਅਜਿਹੀ ਨਿਸ਼ਚਲ ਸਮਾਧੀ ਲਾਉਂਦੇ ਕਿ ਜਿਵੇਂ ਦੁਨੀਆਂ ਨਾਲੋਂ ਉਨ੍ਹਾਂ ਦਾ ਕੋਈ ਸੰਬੰਧ ਨਹੀਂ ਹੁੰਦਾ। ਸ੍ਰੀ ਸਤਿਗੁਰੂ ਜੀ ਰੋਜ਼ਾਨਾ 19 ਤੋਂ 21 ਮਾਲਾ ਭਜਨ ਦੀਆਂ ਫੇਰਦੇ ਅਤੇ ਭਗੌਤੀਆਂ ਦੀ ਮਾਲਾ ਇਸ ਤੋਂ ਵੱਖਰੀ ਹੁੰਦੀ। ਭਗੌਤੀਆਂ ਬਾਰੇ ਸ੍ਰੀ ਗੁਰੂ ਰਾਮ ਸਿੰਘ ਜੀ ਨੇ ਉਚੇਚਿਆਂ ਵਿਦੇਸ਼ ਚੋ ਲਿਖ ਕੇ ਭੇਜਿਆ ਸੀ :

ਸਤਿਗੁਰੂ ਰਾਮ ਸਿੰਘ ਜੀ ਦਾ ਪਿਆਰ ਵਿਛੋੜਾ ਆਪ ਦੇ ਅੰਦਰ ਨਸੂਰੀ ਫੋੜੇ ਵਾਂਗ ਦੁੱਖ ਦਾ ਥਾਂ ਬਣਾਈ ਬੈਠਾ ਸੀ। ਧੌਣ ਨੀਵੀਂ, ਨਜ਼ਰ ਨੀਵੀਂ, ਮਨ ਨੀਵਾਂ ਬਸ ਸਤਿਗੁਰੂ ਜੀ ਨੇ ਨਾਨਕ ਨਾਮ ਗਰੀਬੀ ਪਾਈ ਵਾਲੀ ਅਵਸਥਾ ਵਿੱਚ ਸਾਰੀ ਉਮਰ ਗੁਜ਼ਾਰੀ। ਉਂਜ ਤਾਂ ਆਪ ਹਰ ਦਰਸ਼ਨ ਯਾਚਕ ਨਾਲ ਲੋੜ ਜੋਗਾ ਵਚਨ ਕਰਦੇ ਮੁਸਕਾਂਦੇ ਵੀ ਪਰ ਉਨ੍ਹਾਂ ਦੇ ਅੰਦਰ ਦੀ ਬਿਰਹਾ ਪੀੜਾ ਸਦਾ ਹੀ ਉਨ੍ਹਾਂ ਦੇ ਮੁਖ ਮਸਤਕ ਤੇ ਛਾਈ ਰਹਿੰਦੀ। ਜਦੋਂ ਕਦੇ ਦੌਰਿਆਂ ਤੇ ਬਾਹਰ ਜਾਂਦੇ ਤਦ ਵੀ ਆਪਣਾ ਪ੍ਰੋਗਰਾਮ ਕੁਝ ਐਸਾ ਹੀ ਹੁੰਦਾ। ਜੈਸਾ ਉਪਰ ਵਰਨਣ ਕਰ ਦਿੱਤਾ ਹੈ। ਫਰਕ ਏਨਾ ਕੁ ਪੈਂਦਾ ਕਿ ਡੇਰੇ ਦੀਆਂ ਜ਼ਿੰਮੇਵਾਰੀਆਂ ਦੀ ਥਾਂ ਉਦੋਂ ਪੰਥਕ ਜ਼ਿੰਮੇਵਾਰੀਆਂ ਅਤੇ ਸੰਤਾਂ ਮਹੰਤਾਂ ਦੀਆਂ ਮੰਜਲਾਂ ਦੀਆਂ ਵਾਰਤਾਵਾਂ ਛਿੜ ਪੈਂਦੀਆਂ।

ਅਧਿਐਨ ਕੀਤਿਆਂ ਪਤਾ ਲੱਗੇਗਾ ਕਿ ਸਮੂਹ ਸ੍ਰੀ ਗੁਰੂ ਸਾਹਿਬਾਨ ਨੇ ਹੀ ਅੰਮ੍ਰਿਤ ਵੇਲੇ ਦਾ ਸੁਕੇਸ਼ ਇਸ਼ਨਾਨ ਕਰਨਾ, ਨਾਮ ਜਪਣਾ, ਕੀਰਤਨ ਸੁਣਨਾ, ਕਰਨਾ ਆਪ ਨੇ ਵੱਧ ਤੋਂ ਵੱਧ ਕੀਤਾ ਹੈ ਤੇ ਗੁਰ ਸਿੱਖਾਂ ਨੂੰ ਇਸ ਦੀ ਪ੍ਰੇਰਨਾ ਦਿੱਤੀ ਹੈ।

**-ਪ੍ਰੀਤਮ ਸਿੰਘ ਕਵੀ**

## ਪ੍ਰਸ਼ਨ

1. ਆਸਾ ਦੀ ਵਾਰ ਲਾਉਣ ਵਾਲੇ ਸਿੰਘ ਸਿੰਘਣੀਆਂ ਦੇ ਨਾਂ ਲਿਖੋ ?

2. ਭਾਈ ਰਾਗਾ ਸਿੰਘ ਜੀ ਕਿਵੇਂ ਸੇਵਾ ਕਰਦੇ ?

3. ਜਲ ਪਾਣੀ ਦੀ ਸੇਵਾ ਕੌਣ ਕਰਦਾ ?

4. ਸਫ਼ਾਈ ਦਾ ਧਿਆਨ ਕੌਣ ਰੱਖਦਾ ?

5. ਮਹੰਤ ਗੁਰਦਿਤ ਸਿੰਘ ਦੀ ਜ਼ਿੰਮੇਵਾਰੀ ਕੀ ਸੀ ?

6. ਸਤਿਗੁਰੂ ਜੀ ਕਿੰਨੇ ਪਹਿਰਾਂ ਬਾਅਦ ਲੰਗਰ ਛਕਦੇ ਸਨ ?

7. ਸਤਿਗੁਰੂ ਜੀ ਨੂੰ ਲੰਗਰ ਕੌਣ ਛਕਾਉਂਦਾ ਸੀ ?

8. ਨਰੈਣ ਸਿੰਘ ਰੋਡਿਆਂ ਵਾਲੇ ਕੀ ਸੇਵਾ ਕਰਦੇ ?

9. ਭਾਈ ਸੰਤੋਖ ਸਿੰਘ ਦੇ ਗ੍ਰੰਥ ਦਾ ਨਾਂ ਦੱਸੋ?

10. ਸਤਿਗੁਰੂ ਜੀ ਰੋਜ਼ਾਨਾ ਕਿੰਨੀਆਂ ਭਜਨ ਅਤੇ ਭਗੌਤੀ ਦੀਆਂ ਮਾਲਾ ਫੇਰਦੇ ਸਨ ?

11. ਸਤਿਗੁਰੂ ਰਾਮ ਸਿੰਘ ਦੇ ਵਿਛੋੜਾ ਵਿੱਚ ਸਤਿਗੁਰੂ ਹਰੀ ਸਿੰਘ ਜੀ ਦੀ ਹਾਲਤ ਕਿਵੇਂ ਦੀ ਸੀ ?

12. ਗੁਰੂ ਹਰੀ ਸਿੰਘ ਜੀ ਦੇ ਨਿੱਤ ਕਰਮ ਬਾਰੇ 150 ਸ਼ਬਦਾਂ 'ਚ ਲਿਖੋ।

# ਦਸਤਾਰ

ਦਸਤਾਰ ਜਿਸਨੂੰ ਪੱਗ ਵੀ ਕਿਹਾ ਜਾਂਦਾ ਹੈ, ਸਿੱਖੀ ਦੀ ਨਿਸ਼ਾਨੀ ਅਤੇ ਸ਼ਾਨ ਹੈ । ਇਹ ਇੱਕ ਸਿਖ ਦਾ ਅਜਿਹਾ ਪਹਿਰਾਵੇ ਦਾ ਅੰਗ ਹੈ, ਜਿਸ ਨੂੰ ਧਾਰਨ ਕਰਕੇ ਉਹ ਸਤਿਗੁਰੂ ਜੀ ਨਾਲ ਜੁੜਦਾ ਹੈ ਅਤੇ ਬਾਦਸ਼ਾਹ ਦੇ ਤਾਜ ਵਾਂਗੂੰ ਉਸਦੀ ਸ਼ਖ਼ਸੀਅਤ ਵਿੱਚ ਵਾਧਾ ਹੁੰਦਾ ਹੈ। ਦਸਤਾਰ ਸਜਾ ਕੇ ਸਿੱਖ ਕੌਮੀ ਗੌਰਵ ਵਿੱਚ ਤੇ ਵਾਧਾ ਕਰਦਾ ਹੈ ਨਾਲ ਹੀ ਆਪਣੀ ਸੁੰਦਰਤਾ ਵਿੱਚ ਵੀ ਵਾਧਾ ਕਰਦਾ ਹੈ ।

ਕੇਸਾਂ ਵਿੱਚ ਅੰਮ੍ਰਿਤ ਹੈ ਇਸ ਕਰਕੇ ਦਸਤਾਰ ਜਾਂ ਦੁਪੱਟੇ ਨਾਲ ਹਮੇਸ਼ਾ ਕੇਸ ਢੱਕ ਕੇ ਰੱਖੋ । ਕੇਸ ਸਾਫ਼ ਸੁਥਰੇ ਰਹਿੰਦੇ ਹਨ ਅਤੇ ਸੱਟ ਲੱਗਣ ਦਾ ਅੰਦੇਸ਼ਾ ਵੀ ਘੱਟ ਜਾਂਦਾ ਹੈ। ਤਾਜ ਰੂਪੀ ਦਸਤਾਰ ਸਜੀ ਹੋਣ ਕਰਕੇ ਸਾਰੇ ਸਿੱਖਾਂ ਨੂੰ ਸਰਦਾਰ ਜੀ ਕਹਿ ਕੇ ਬੁਲਾਉਂਦੇ ਹਨ। ਦਸਤਾਰ ਸਤਿਗੁਰੂ ਜੀ ਦੀ ਵਿਰਾਸਤ ਵਿੱਚੋਂ ਸਿੱਖਾਂ ਨੂੰ ਇੱਕ ਬਹੁਤ ਵੱਡਾ ਸਨਮਾਨ ਹੈ। ਸਤਿਗੁਰੂ ਜੀ ਦੇ ਇਸ ਸਨਮਾਨ ਨੂੰ ਸਾਨੂੰ ਹਮੇਸ਼ਾ ਕਾਇਮ ਰੱਖਣਾ ਚਾਹੀਦਾ ਹੈ।

ਦਸਤਾਰ ਦੇ ਸਤਿਕਾਰ ਲਈ ਹੇਠ ਲਿਖੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ-

1. ਕੇਸਾਂ ਨੂੰ ਕੰਘਾ ਕਰਕੇ ਹਮੇਸ਼ਾ ਸਾਫ਼ ਸੁੱਥਰੀ ਦਸਤਾਰ ਸਜਾਉ।
2. ਹਰ ਰੋਜ਼ ਇਸ਼ਨਾਨ ਉਪਰੰਤ ਦਸਤਾਰ ਸਜਾ ਕੇ ਘਰੋਂ ਬਾਹਰ ਕੰਮ ਤੇ ਜਾਉ।
3. ਜੇਕਰ ਕੰਮ ਤੇ ਨਹੀਂ ਜਾਣਾ ਤਾਂ ਵੀ ਇਸ਼ਨਾਨ ਉਪਰੰਤ ਦਸਤਾਰ ਸਜਾਉ।
4. ਦੂਜੇ ਦੀ ਦਸਤਾਰ ਕਦੇ ਵੀ ਨ ਛੇੜੋ।
5. ਦਸਤਾਰ ਉਤਾਰਨ ਵੇਲੇ ਇੱਕ ਇੱਕ ਲੜ ਖੋਲ੍ਹ ਕੇ ਦਸਤਾਰ ਉਤਾਰਨੀ ਚਾਹੀਦੀ ਹੈ। ਕਦੇ ਵੀ ਪੂਰੀ ਦਸਤਾਰ ਇੱਕਠੀ ਨਹੀਂ ਉਤਾਰਨੀ ਚਾਹੀਦੀ।
6. ਸਿੱਖ ਨੂੰ ਟੋਪੀ ਨਹੀਂ ਪਉਣੀ ਚਾਹੀਦੀ।
7. ਦਸਤਾਰ ਦਾ ਸਦਾ ਸਤਿਕਾਰ ਕਰੋ।

# ਧੀਰਜ ਕਰਨਾ

ਕਲੇਸ਼ ਜਾਂ ਵਿਪਰੀਤ ਸਥਿਤੀ ਵਿੱਚ ਚਿੱਤ ਜਾਂ ਮਨ ਨੂੰ ਸ਼ਾਂਤ ਰੱਖਣਾ, ਧੀਰਜ ਅਖਵਾਉਂਦਾ ਹੈ। ਧੀਰਜ ਇਕ ਮਹਾਨ ਗੁਣ ਅਤੇ ਸ਼ਕਤੀ ਹੈ, ਜੋ ਇਕ ਆਮ ਸਰੀਰ ਨੂੰ ਅਧਿਆਤਮਕ ਤੌਰ 'ਤੇ ਬਹੁਤ ਉੱਚੇ ਪੱਧਰ 'ਤੇ ਪਹੁੰਚਾ ਦੇਂਦੀ ਹੈ।

ਧੀਰਜ ਰੱਖਣ ਵਾਲਾ ਮਨ ਅਤੇ ਦਿਮਾਗ ਕਰਕੇ ਬਹੁਤ ਤੇਜ ਹੁੰਦਾ ਹੈ। ਉਸਦੇ ਦੋਸਤ, ਮਿੱਤਰਾਂ ਅਤੇ ਗੁਆਂਢੀਆਂ ਨਾਲ ਬਹੁਤ ਚੰਗੇ ਸੰਬੰਧ ਹੁੰਦੇ ਹਨ। ਧੀਰਜ ਨਾਲ ਕੀਤੇ ਕੰਮ ਸਾਨੂੰ ਆਪਣੀ ਮੰਜ਼ਿਲ ਤੱਕ ਪਹੁੰਚਾਉਣ ਵਿਚ ਸਹਾਇਕ ਹੁੰਦੇ ਹਨ।

ਧੀਰਜਵਾਨ ਉਹ ਹੁੰਦਾ ਹੈ, ਜੋ ਕਲੇਸ਼ ਵਿਚ ਆਪਣੇ ਆਪ ਨੂੰ ਸ਼ਾਂਤ ਰੱਖਦਾ ਹੈ ਅਤੇ ਸੋਚ ਵਿਚਾਰ ਕੇ ਕਦਮ ਪੁੱਟਦਾ ਹੈ। ਜਦੋਂ ਵੀ ਸਾਡੀ ਜ਼ਿੰਦਗੀ ਵਿਚ ਸਥਿਤੀਆਂ ਵਿਪਰੀਤ ਹੋਣ ਜਾਂ ਕਲੇਸ਼ ਹੋਵੇ ਸਾਨੂੰ ਆਪਣੇ ਮਨ ਨੂੰ ਸ਼ਾਂਤ ਰੱਖ ਕੇ ਸੋਚ ਵਿਚਾਰ ਕੇ ਧੀਰਜ ਨਾਲ ਫੈਂਸਲਾ ਲੈਣਾ ਚਾਹੀਦਾ ਹੈ।

ਸਭ ਤੋਂ ਵੱਡੀ ਮਿਸਾਲ ਹਨ ਸਤਿਗੁਰੂ ਹਰੀ ਸਿੰਘ ਜੀ ਜਿਨ੍ਹਾਂ ਨੇ ਧੀਰਜ ਧਾਰਣ ਕਰੀ ਰੱਖਿਆ। ਸਤਿਗੁਰੂ ਰਾਮ ਸਿੰਘ ਜੀ ਉਪਰੰਤ ਸਿੱਖੀ ਦੀ ਸੰਭਾਲ ਕੀਤੀ। ਇਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਹਰ ਵੱਡੇ ਕਸ਼ਟ ਨੂੰ ਬੜੀ ਸਰਲਤਾ ਨਾਲ ਸ਼ਾਂਤ ਕਰ ਦੇਂਦੇ ਸਨ।

# ਸਾਰੇ ਧਰਮਾਂ ਦਾ ਸਤਿਕਾਰ

ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ ਕਿ ਅਸੀਂ ਸਾਰੇ ਇਕ ਪਰਮ ਪਿਤਾ ਪਰਮਾਤਮਾ ਦੀ ਸੰਤਾਨ ਹਾਂ। ਅਸੀਂ ਸਾਰੇ ਇਕ ਹਾਂ, ਪਰ ਪਰਮਾਤਮਾ ਨੂੰ ਪ੍ਰਾਪਤ ਕਰਨ ਦੇ ਰਸਤੇ ਵੱਖ-ਵੱਖ ਹਨ। ਉਹ ਪਰਮਾਤਮਾ ਜੋ ਨਿਰੰਕਾਰ, ਨਿਰਭਉ ਅਤੇ ਨਿਰਵੈਰ ਹੈ, ਸਭ ਨੂੰ ਇਕੋ ਜਿਹਾ ਰੱਖਦਾ ਹੈ ਉਸਦੇ ਨਾਂ ਵੱਖਰੇ-ਵੱਖਰੇ ਹੋ ਸਕਦੇ ਹਨ। ਜਿਵੇਂ- ਅੱਲਾਹ, ਜੀਸਸ, ਰਾਮ, ਰਹੀਮ ਜਾਂ ਖ਼ੁਦਾ ਪਰ ਉਹ ਆਪ ਇਕ ਦੈਵੀ ਸ਼ਕਤੀ ਹੈ, ਜੋ ਸਾਰੇ ਸੰਸਾਰ ਨੂੰ ਚਲਾ ਰਹੀ ਹੈ।

ਸਾਡਾ ਸਭ ਦਾ ਨਿਸ਼ਾਨਾ ਇਕ ਹੈ ਮਗਰ ਉਸ ਤੱਕ ਪਹੁੰਚਣ ਲਈ ਰਸਤੇ ਵੱਖ-ਵੱਖ ਹਨ। ਉਸ ਪਿਤਾ ਨੂੰ ਪ੍ਰਾਪਤ ਕਰਨ ਲਈ ਅਸੀਂ ਜੀਵਨ ਵਿੱਚ ਕੁਝ ਨਿਯਮ ਬਣਾ ਕੇ ਚਲਦੇ ਹਾਂ, ਜਿਸ ਨੂੰ ਧਰਮ ਆਖਦੇ ਹਨ।

ਹਰ ਧਰਮ ਵਿੱਚ ਇਕੋ ਨਿਸ਼ਾਨਾ- ਉਸ ਪਰਮ ਪਿਤਾ ਪਰਮਾਤਮਾ ਨਾਲ ਇੱਕ ਮਿਕ ਹੋਣਾ ਹੁੰਦਾ ਹੈ ਤੇ ਫਿਰ ਕੋਈ ਉੱਚਾ ਜਾਂ ਨੀਵਾਂ ਨਹੀਂ ਹੋ ਸਕਦਾ। **ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸੱਚ ਦੀ ਰਾਹ ਤੇ ਚੱਲਣਾ ਸਭ ਦਾ ਸਾਂਝਾ ਧਰਮ ਹੈ।** ਉਸ ਰਸਤੇ ਤੇ ਚੱਲਣ ਵਾਲੇ ਹਰ ਜੀਅ ਵਿੱਚ ਉਸ ਪਰਮ ਪਿਤਾ ਦੀ ਜੋਤ ਬਿਰਾਜਮਾਨ ਹੈ। ਸਾਨੂੰ ਹਰ ਧਰਮ ਦਾ ਸਤਿਕਾਰ ਕਰਨਾ ਚਾਹੀਦਾ ਹੈ। ਕਿਸੇ ਵੀ ਧਰਮ ਨੂੰ ਮਾੜਾ ਨਹੀਂ ਕਹਿਣਾ ਚਾਹੀਦਾ।

# ਸੋਧ ਮਰਿਆਦਾ

ਸੋਧ ਦਾ ਅਰਥ ਹੈ ਸ਼ੁੱਧ ਅਤੇ ਪਵਿੱਤਰ। ਸ਼ੁੱਧ ਅਤੇ ਪਵਿੱਤਰ ਭੋਜਨ ਯਾਨੀ ਬਿਨਾਂ ਕਿਸੇ ਵਿਕਾਰ ਜਾਂ ਅਸ਼ੁੱਧੀ ਵਾਲਾ ਭੋਜਨ। ਇਕ ਕਹਾਵਤ ਹੈ-

ਜੈਸਾ ਅੰਨ ਵੈਸਾ ਮਨ

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਕ ਮਨੁੱਖ ਦੇ ਮਨ ਨੂੰ ਕਾਬੂ ਕਰਨ ਲਈ ਪਵਿੱਤਰ ਭੋਜਨ ਬਹੁਤ ਸਹਾਇਕ ਹੁੰਦਾ ਹੈ ਅਤੇ ਮਨ ਦੀ ਇਕਾਗਰਤਾ ਨੂੰ ਵੀ ਵਧਾਉਂਦਾ ਹੈ। ਨਾਮ ਜਪਨ ਲਈ ਸੱਭ ਤੋਂ ਵੱਧ ਮਨ ਦੀ ਇਕਾਗਰਤਾ ਦੀ ਜ਼ਰੂਰਤ ਹੁੰਦੀ ਹੈ। ਉਸ ਲਈ ਸਤਿਗੁਰੂ ਜੀ ਸਿੱਖਾਂ ਨੂੰ ਸੋਧ ਮਰਿਆਦਾ ਦਾ ਹੁਕਮ ਦੇਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਅਕਸਰ ਹੁਕਮ ਕਰਦੇ ਹੁੰਦੇ ਸਨ ਕਿ ਜਿਹੜਾ ਸਿੱਖ ਖੂਹ ਦਾ ਪਾਣੀ ਪੀਂਦਾ ਹੈ ਉਸ ਵੱਲ ਸਤਿਗੁਰੂ ਜੀ ਦਾ ਮੂੰਹ ਹੁੰਦਾ ਹੈ। ਸੋਧ ਵਿਚ ਹੇਠ ਲਿਖੀਆਂ ਮਰਿਆਦਾਵਾਂ ਨੂੰ ਸ਼ਾਮਿਲ ਕੀਤਾ ਜਾਂਦਾ ਹੈ ।

1 ਹਰ ਰੋਜ਼ ਸਣੇਕੇਸੀਂ ਇਸ਼ਨਾਨ ਕਰਕੇ ਭੋਜਨ ਤਿਆਰ ਕਰਨਾ ਅਤੇ ਛਕਣਾ ਹੈ।

2 ਕਿਸੇ ਦਾ ਜੂਠਾ ਨਹੀਂ ਛਕਣਾ।

3 ਭੋਜਨ, ਖੂਹ ਜਾਂ ਕੁਦਰਤੀ ਸਰੋਤ ਦੇ ਜਲ ਨਾਲ ਤਿਆਰ ਕਰਨਾ ਹੈ।

4 ਟੂਟੀ ਦੇ ਪਾਣੀ ਦੀ ਵਰਤੋਂ ਨਹੀਂ ਕਰਨੀ।

5 ਖੂਹ ਦਾ ਜਲ ਹੀ ਛਕਣਾ ਹੈ।

6 ਚੂਲਾ ਅਤੇ ਦਾਤਣ ਕਰਦੇ ਸਮੇਂ ਖੂਹ ਦਾ ਜਲ ਹੀ ਵਰਤਣਾ ਹੈ।

7 ਮਰਿਆਦਾ ਤੋਂ ਬਗੈਰ ਕਿਸੇ ਹੋਰ ਕੋਲੋਂ ਭੋਜਨ ਨਹੀਂ ਛਕਣਾ।

8 ਬਾਜ਼ਾਰ ਦਾ ਤਿਆਰ ਕੀਤਾ ਭੋਜਨ ਨਹੀਂ ਛਕਣਾ।

9 ਸੁੱਕੇ ਮੇਵੇ ਜਾਂ ਫਲ ਬਾਜ਼ਾਰੋਂ ਲੈ ਕੇ ਛਕੇ ਜਾ ਸਕਦੇ ਹਨ।

10 ਭਾਂਡੇ ਰੇਤਾ, ਮਿੱਟੀ ਜਾਂ ਸਵਾਹ ਨਾਲ ਮਾਂਜ ਕੇ ਸੋਧ ਦੇ ਕਰਨੇ ਹਨ। ਸਾਬਣ ਤੇ ਟੂਟੀ ਦੇ ਪਾਣੀ ਨਾਲ ਨਹੀਂ ਧੋਣੇ।

11 ਪਰਸ਼ਾਦਾ ਛਕਣ ਉਪਰੰਤ ਅਰਦਾਸ ਕਰਨੀ ਹੈ।

# ਸ਼ਬਦ

## ਟੋਡੀ ਮਹਲਾ ੫

ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ, ਚਿੰਤਾ ਲਾਹਿ ਹਮਾਰੀ ॥੧॥ ਰਹਾਉ॥
ਅਵਰ ਨ ਸੂਝੈ ਦੂਜੀ ਠਾਹਰ, ਹਾਰਿ ਪਰਿਓ ਤਉ ਦੁਆਰੀ ॥
ਲੇਖਾ ਛੋਡਿ ਅਲੇਖੈ ਛੂਟਹ, ਹਮ ਨਿਰਗੁਨ ਲੇਹ ਉਬਾਰੀ ॥੧॥
ਸਦ ਬਖਸਿੰਦੁ ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ ॥
ਨਾਨਕ ਦਾਸ ਸੰਤ ਪਾਛੈ ਪਰਿਓ, ਰਾਖਿ ਲੇਹੁ ਇਹ ਬਾਰੀ ॥੨॥੪॥੯॥

### ਅਰਥ

ਹੇ ਗੁਰੂ ਜੀ ! ਮੈਂ ਤੁਹਾਡੀ ਸ਼ਰਨ ਵਿੱਚ ਆਇਆਂ ਹਾਂ॥

ਮੈਨੂੰ ਪ੍ਰਭੂ ਦੇ ਨਾਮ ਸੁਖ ਅਤੇ ਸ਼ੋਭਾ ਬਖਸ਼ੋ ਅਤੇ ਮੇਰੀ ਚਿੰਤਾ ਦੂਰ ਕਰੋ॥੧॥ ਰਹਾਉ ॥

ਹੇ ਪ੍ਰਭੂ ! ਮੈਂ ਹੋਰ ਆਸਰਿਆਂ ਵਲੋਂ ਹਾਰ ਕੇ ਤੁਹਾਡੇ ਦਰ ਤੇ ਆ ਢੱਠਾ ਹਾਂ, ਹੁਣ ਮੈਨੂੰ ਕੋਈ ਹੋਰ ਆਸਰਾ ਨਹੀਂ ਸੁੱਝਦਾ ॥

ਹੇ ਪ੍ਰਭੂ! ਸਾਡੇ ਕਰਮਾਂ ਦਾ ਲੇਖਾ ਨਾ ਕਰਨਾ, ਅਸੀਂ ਤਦੋਂ ਹੀ ਸੁਰਖਰੂ ਹੋ ਸਕਦੇ ਹਾਂ, ਸਾਨੂੰ ਗੁਣਹੀਨ ਜੀਵਾਂ ਨੂੰ ਬਚਾ ਲਉ॥

ਪਰਮਾਤਮਾ ਸਦਾ ਬਖਸ਼ਿਸ਼ ਕਰਨ ਵਾਲਾ ਹੈ, ਸਦਾ ਮਿਹਰ ਕਰਨ ਵਾਲਾ ਹੈ ਅਤੇ ਸਭ ਜੀਵਾਂ ਨੂੰ ਆਸਰਾ ਦੇਂਦਾ ਹੈ ॥

ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਮੈਂ ਤੁਹਾਡੀ ਸ਼ਰਨ ਵਿੱਚ ਆ ਪਿਆ ਹਾਂ, ਮੈਨੂੰ ਇਸ ਵਾਰੀ ਬਚਾ ਲਉ॥੨॥੪॥੯॥

# ਸ਼ਬਦ

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠ ਰਹਿਓ ਬਕ ਧਿਆਨ ਲਗਾਇਓ ॥
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ ॥
ਬਾਸੁ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸ ਸੁ ਬੈਸ ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨਹੀ ਪ੍ਰਭੁ ਪਾਇਓ॥ ੯॥੨੯॥

**ਅਰਥ**

ਕੀ ਹੋਇਆ ਜੇ ਕੋਈ ਦੋਵੇਂ ਅੱਖਾਂ ਬੰਦ ਕਰਕੇ ਬੈਠ ਗਿਆ ਅਤੇ ਬਗਲੇ ਵਾਂਗ ਧਿਆਨ ਲਾ ਲਿਆ।

ਜੇ ਕੋਈ ਉਮਰ ਭਰ ਸੱਤ ਸਮੁੰਦਰਾਂ ਵਿੱਚ ਇਸ਼ਨਾਨ ਕਰਦਾ ਫਿਰੇ ਤਾਂ ਉਹ ਸਮਝ ਲਵੇ ਕਿ ਉਸਨੇ ਇਹ ਲੋਕ ਵੀ ਗਵਾ ਲਿਆ ਹੈ ਤੇ ਪਰਲੋਕ ਵੀ।

ਬਾਨਪ੍ਰਸਤੀ ਹੋ ਕੇ ਜੰਗਲਾਂ ਵਿੱਚ ਨਿਵਾਸ ਕੀਤਾ ਅਤੇ ਇਸੇ ਤਰ੍ਹਾਂ ਹੀ ਸਾਰੀ ਉਮਰ ਬਤੀਤ ਕਰ ਦਿੱਤੀ।

ਮੈਂ ਸੱਚ ਕਹਿੰਦਾ ਹਾਂ, ਸਾਰੇ ਧਿਆਨ ਨਾਲ ਸੁਣ ਲਵੋ, ਜਿਨ੍ਹਾਂ ਨੇ ਪ੍ਰੇਮ ਕੀਤਾ ਹੈ ਉਨ੍ਹਾਂ ਨੇ ਹੀ ਪ੍ਰਭੂ ਨੂੰ ਪਾਇਆ ਹੈ।

ਆਪਣੇ ਹੱਕ ਦਾ ਦਾਨ ਕਰੋ,
ਦੂਸਰੇ ਦੇ ਹੱਕ ਦੀ ਰਾਖੀ
ਕਰੋ ਤਾਂ ਸਾਰੇ ਝਗੜੇ ਮੁੱਕ
ਸਕਦੇ ਹਨ।

ਹੁਕਮ- ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ